# ਕਲਾਮ ਬੁੱਲ੍ਹੇ ਸ਼ਾਹ



ਸੰਪਾਦਕ : ਡਾ. ਗੁਰਦੇਵ ਸਿੰਘ

# SUFISM‡

Sufism teaches how to purify one's self; improve one's morals, and build up one's inner and outer life in order to attain perpetual bliss. Its subject matter is the purification of the soul and its end or aim is the attainment of eternal felecity and blessedness.

*-Shaykh-al-Islam Zakariyah Ansari*

The gist of their (sufis') knowledge is to mortify the self and acquire freedom from baser passions and evil attributes so that the heart may get rid of anything save God, and to embellish it with divine remembrance.

*-Imam Ghazzali*

Sufism is 'The grasping of realities and disappointment from what is in the hands of people.'

*-Ma'aruf' Karkhi.*

---

‡ਸੂਫ਼ੀਵਾਦ ਤੇ ਤਸੱਵੁਫ਼ ਸੰਬੰਧੀ ਵਧੇਰੇ ਜਾਣਕਾਰੀ ਲਈ ਵੇਖੋ ਕਲਾਮ ਸ਼ਾਹ ਹੁਸੈਨ (ਭੂਮਿਕਾ) —ਸੰਪਾਦਕ : ਡਾ. ਗੁਰਦੇਵ ਸਿੰਘ, ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ।

# ਵਿਸ਼ਾ-ਸੂਚੀ

# ਅਠਵਾਰਾ

## ਛਨਿੱਛਰਵਾਰ

ਦੋਹਰਾ : ਛਨਿੱਛਰਵਾਰ ਉਤਾਵਲੇ ਵੇਖ ਸਜਣ ਦੀ ਸੋ[1]।
ਅਸਾਂ ਮੁੜ ਘਰ ਫੇਰ ਨਾ ਆਵਣਾ ਜੋ ਹੋਈ ਹੋਗ[2] ਸੋ ਹੋ।

—o—

ਵਾਹ ਵਾਹ ਛਨਿੱਛਰਵਾਰ ਵਹੇਲੇ[3], ਦੁੱਖ ਸਜਣ ਦੇ ਮੈਂ ਵਲ ਪੇਲੇ[4],
ਢੂੰਡਾਂ ਔਝੜ ਜੰਗਲ ਬੇਲੇ, ਓਹੜਾਂ ਰੈਣ ਕਵੱਲੜੇ ਵੇਲੇ,
ਬਿਰਹੋਂ ਘੇਰੀਆਂ।
ਘੜੀ ਤਾਂਘ ਤੁਸਾਡੀਆਂ ਤਾਂਘਾਂ, ਰਾਤੀਂ ਸੁੱਤੜੇ ਸ਼ੇਰ ਉਲਾਂਘਾਂ[5],
ਉੱਚੀ ਚੜ੍ਹ ਕੇ ਕੂਕਾਂ ਚਾਂਘਾਂ[6], ਸੀਨੇ ਅੰਦਰ ਰੜਕਣ ਸਾਂਗਾਂ[7],
ਪਿਆਰੇ ਤੇਰੀਆਂ।

## ਐਤਵਾਰ

ਦੋਹਰਾ : ਐਤਵਾਰ ਸੁਨੇਤ[8] ਹੈ ਜੋ ਜੋ ਕਦਮ ਧਰੇ।
ਉਹ ਵੀ ਆਸ਼ਕ ਨਾ ਕਹੋ ਸਿਰ ਦੇਂਦਾ ਉਜ਼ਰ ਕਰੇ।

—o—

ਐਤ ਐਤਵਾਰ ਭਾਇਤ, ਵਿੱਚੋਂ ਜਾਇ ਹਿਜਰ[9] ਦੀ ਸਾਇਤ[10],
ਮੇਰੇ ਦੁੱਖ ਦੀ ਸੁਣੇ ਹਕਾਇਤ[11], ਆ ਅਨਾਇਤ ਕਰੇ ਹਦਾਇਤ,
ਤਾਂ ਮੈਂ ਤਾਰੀਆਂ।
ਤੇਰੀ ਯਾਰੀ ਜਹੀ ਨਾ ਯਾਰੀ, ਤੇਰੇ ਪਕੜ ਵਿਛੋੜੇ ਮਾਰੀ,
ਇਸ਼ਕ ਤੁਸਾਡਾ ਕਿਆਮਤ ਸਾਰੀ, ਤਾਂ ਮੈਂ ਹੋਈ ਆਂ ਵੇਦਨ ਭਾਰੀ,
ਕਰ ਕੁਝ ਕਾਰੀਆਂ[12] ।

## ਸੋਮਵਾਰ

ਦੋਹਰਾ : ਬੁੱਲ੍ਹਾ ਰੋਜ਼ ਸੋਮਵਾਰ ਦੇ ਕਿਆ ਚਲ ਚਲ ਕਰੇ ਪੁਕਾਰ।
ਅੱਗੇ ਲੱਖ ਕਰੋੜ ਸਹੇਲੀਆਂ ਮੈਂ ਕਿਸ ਦੀ ਪਾਣੀਹਾਰ[13]।

—o—

---

[1] ਪਤਾ, [2] ਹੋਵੇਗੀ, [3] ਬਦਸ਼ਗਨੇ, [4] ਘੱਲੇ, [5] ਟੱਪਾਂ, [6] ਚੀਕਾਂ ਮਾਰਾਂ, [7] ਬਰਛੀਆਂ, [8] ਸ਼ੁਭ ਘੜੀ, [9] ਵਿਛੋੜਾ, [10] ਸਮਾਂ, ਪਲ [11] ਕਹਾਣੀ, [12] ਇਲਾਜ, [13] ਪਾਣੀ ਢੋਣ ਵਾਲੀ।

ਮੈਂ ਦੁਖਿਆਰੀ ਦੁੱਖ ਸਵਾਰ, ਰੋਣਾ ਅੱਖੀਆਂ ਦਾ ਰੁਜ਼ਗਾਰ,
ਮੇਰੀ ਖ਼ਬਰ ਨਾ ਲੈਂਦਾ ਯਾਰ, ਹੁਣ ਮੈਂ ਜਾਤਾ[1] ਮੁਰਦੇ ਮਾਰ,
ਮੋਇਆਂ ਨੂੰ ਮਾਰਦਾ।
ਮੇਰੀ ਓਸੇ ਨਾਲ ਲੜਾਈ, ਜਿਸ ਨੇ ਮੈਨੂੰ ਬਰਛੀ ਲਾਈ,
ਸੀਨੇ ਅੰਦਰ ਭਾਹ[2] ਭੜਕਾਈ, ਕੱਟ ਕੱਟ ਖਾਇ ਬਿਰਹੋਂ ਕਸਾਈ,
ਪਛਾਇਆ[3] ਯਾਰ ਦਾ।

## ਮੰਗਲਵਾਰ

ਦੋਹਰਾ : ਮੰਗਲ ਮੈਂ ਗਲ ਪਾਣੀ ਆ ਗਿਆ ਲਬਾਂ[4] ਤੇ ਆਵਣਹਾਰ।
ਮੈਂ ਘੁੰਮਣ ਘੇਰਾਂ ਘੇਰੀਆਂ ਉਹ ਵੇਖੇ ਖਲਾ ਕਿਨਾਰ[5]।

—o—

ਮੰਗਲ ਬੰਦੀਵਾਨ ਦਿਲਾਂ ਦੇ, ਛੱਟੇ ਸ਼ਹੁ ਦਰਿਆਵਾਂ ਪਾਂਦੇ,
ਕੱਪੜ[6] ਕੜਕ ਦੁਪਹਿਰੀਂ ਖਾਂਦੇ, ਵਲ ਵਲ ਗੋਤਿਆਂ ਦੇ ਮੂੰਹ ਆਂਦੇ,
ਮਾਰੇ ਯਾਰ ਦੇ।
ਕੰਢੇ ਵੇਖੇ ਖਲਾ ਤਮਾਸ਼ਾ, ਸਾਡੀ ਮਰਗ[7] ਉਹਨਾਂ ਦਾ ਹਾਸਾ,
ਦਿਲ ਮੇਰੇ ਵਿਚ ਆਇਆ ਸੂ ਆਸਾ, ਵੇਖਾਂ ਦੇਸੀ ਕਦੋਂ ਦਿਲਾਸਾ,
ਨਾਲ ਪਿਆਰ ਦੇ।

## ਬੁੱਧਵਾਰ

ਦੋਹਰਾ : ਬੁੱਧ ਸੁੱਧ ਰਹੀ ਮਹਿਬੂਬ ਦੀ ਸੁੱਧ ਆਪਣੀ ਰਹੀ ਨਾ ਹੋਰ।
ਮੈਂ ਬਲਿਹਾਰੀ ਓਸ ਦੇ ਜੋ ਖਿੱਚਦਾ ਮੇਰੀ ਡੋਰ।

—o—

ਬੁੱਧ ਸੁੱਧ ਆ ਗਿਆ ਬੁੱਧਵਾਰ, ਮੇਰੀ ਖ਼ਬਰ ਨਾ ਲੈ ਦਿਲਦਾਰ,
ਸੁੱਖ ਦੁੱਖਾਂ ਤੋਂ ਘੱਤਾਂ ਵਾਰ, ਦੁੱਖਾਂ ਆਣ ਮਿਲਾਇਆ ਯਾਰ,
ਪਿਆਰੇ ਤਾਰੀਆਂ।
ਪਿਆਰੇ ਚੱਲਣ ਨ ਦੇਸਾਂ ਚੱਲਿਆ, ਲੈ ਕੇ ਨਾਲ ਜ਼ੁਲਫ਼ ਦੇ ਵੱਲਿਆ,
ਜਾਂ ਉਹ ਚਲਿਆ ਤਾਂ ਮੈਂ ਛਲਿਆ[8], ਤਾਂ ਮੈਂ ਰਖਸਾਂ ਦਿਲ ਵਿਚ ਰਲਿਆ,
ਲੈਸਾਂ ਵਾਰੀਆਂ।

## ਜੁਮੇਰਾਤ

ਦੋਹਰਾ : ਜੁਮੇਰਾਤ ਸੁਹਾਵਣੀ ਦੁੱਖ ਦਰਦ ਨਾ ਆਹਾਂ ਪਾਪ।
ਉਹ ਜਾਮਾ[9] ਸਾਡਾ ਪਹਿਨ ਕੇ ਆਇਆ ਤਮਾਸ਼ੇ ਆਪ।

—o—

---

[1] ਪਤਾ ਲਗਾ, [2] ਅੱਗ, [3] ਜ਼ਖ਼ਮੀ ਕੀਤਾ, [4] ਬੁੱਲ੍ਹਾਂ, [5] ਕਿਨਾਰੇ, [6] ਛੱਲਾਂ, [7] ਮੌਤ, [8] ਧੋਖਾ ਖਾਧਾ, [9] ਵਸਤਰ।

ਅੱਗੋਂ ਆ ਗਈ ਜੁਮੇਰਾਤ, ਸ਼ਰਾਬੋਂ ਗਾਗਰ ਮਿਲੀ ਬਰਾਤ,
ਲੱਗ ਗਿਆ ਮਸਤ ਪਿਆਲਾ ਹਾਥ, ਮੈਨੂੰ ਭੁੱਲ ਗਈ ਜ਼ਾਤ ਸਫ਼ਾਤ[1],
ਦੀਵਾਨੀ[2] ਹੋ ਰਹੀ।
ਐਸੀ ਜ਼ਹਿਮਤ ਲੋਕ ਨਾ ਪਾਵਣ, ਮੁੱਲਾਂ ਘੋਲ ਤਵੀਜ਼[3] ਪਿਲਾਵਣ,
ਪੜ੍ਹਨ ਅਜ਼ੀਮਤ[4] ਜਿੰਨ ਬੁਲਾਵਣ, ਸਈਆਂ ਸ਼ਾਹ ਮਦਾਰ ਖਿਡਾਵਣ,
ਮੈਂ ਚੁੱਪ ਹੋ ਰਹੀ।

## ਜੁਮ੍ਹਾ

ਦੋਹਰਾ : ਰੋਜ਼[5] ਜੁਮ੍ਹੇ ਦੇ ਬਖਸ਼ੀਆਂ ਮੈਂ ਜਹੀਆਂ ਅਉਗੁਣਹਾਰ।
ਫਿਰ ਉਹ ਕਿਉਂ ਨ ਬਖਸ਼ਸੀ ਜਿਹੜੀ ਪੰਜ ਮੁਕੀਮ[6] ਗੁਜ਼ਾਰ।

—o—

ਜੁਮੇ ਦੀ ਹੋਰੋ ਹੋਰ ਬਹਾਰ, ਹੁਣ ਮੈਂ ਜਾਤਾ ਸਹੀ ਸਤਾਰ,
ਬੀਬੀ ਬਾਂਦੀ ਬੇੜਾ ਪਾਰ, ਸਿਰ ਤੇ ਕਦਮ ਧਰੇਂਦਾ ਯਾਰ,
ਸੁਹਾਗਣ ਹੋ ਰਹੀ।
ਆਸ਼ਕ ਹੋ ਹੋ ਗੱਲਾਂ ਦੱਸੇਂ ਛੋੜ ਮਸ਼ੂਕਾਂ ਕੈਂ ਵੱਲ ਨੱਸੇਂ,
ਬੁੱਲ੍ਹਾ ਸ਼ਹੁ ਅਸਾਡੇ ਵੱਸੇ, ਨਿੱਤ ਉੱਠ ਖੇਡੇਂ ਨਾਲੇ ਹੱਸੇਂ,
ਗਲ ਲੱਗ ਸੋ ਰਹੀ।
ਜੁਮੇ ਦੀ ਹੋਰੋ ਹੋਰ ਬਹਾਰ,
ਜੁਮੇ ਦੀ ਹੋਰੋ ਹੋਰ ਬਹਾਰ,
ਪੀਰ[7] ਅਸਾਨੂੰ ਪੀੜਾਂ ਲਾਈਆਂ, ਮੰਗਲ ਮੂਲ ਨਾ ਸੁਰਤਾਂ ਆਈਆਂ,
ਇਸ਼ਕ ਛਨਿਛਰ ਘੋਲ ਘੁਮਾਈਆਂ, ਬੁੱਧ ਸੁੱਧ ਲੈਂਦਾ ਨਹੀਉਂ ਯਾਰ।
ਜੁਮੇ ਦੀ ਹੋਰੋ ਹੋਰ ਬਹਾਰ।
ਪੀਰ ਵਾਰ ਰੋਜ਼ੇ ਤੇ ਜਾਵਾਂ, ਸਭ ਪੈਗ਼ੰਬਰ ਪੀਰ ਮਨਾਵਾਂ,
ਜਦ ਪੀਆ ਦਾ ਦਰਸ਼ਨ ਪਾਵਾਂ, ਕਰਦੀ ਹਾਰ ਸ਼ਿੰਗਾਰ।
ਜੁਮੇ ਦੀ ਹੋਰੋ ਹੋਰ ਬਹਾਰ।
ਮਨਤਕ[8] ਮਾਨ੍ਹੇ[9] ਪੜ੍ਹਾਂ ਨ ਅਸਲਾਂ, ਵਾਜਬ[10] ਫ਼ਰਜ਼ ਨ ਸੁੰਨਤ[11] ਨਕਲਾਂ,
ਕੰਮ ਕਿਸ ਆਈਆਂ ਸ਼ਰ੍ਹਾ ਦੀਆਂ ਅਕਲਾਂ, ਕੁਝ ਨਹੀਂ ਬਾਝੋਂ ਦੀਦਾਰ।
ਜੁਮੇ ਦੀ ਹੋਰੋ ਹੋਰ ਬਹਾਰ।
ਸ਼ਾਹ ਅਨਾਇਤ ਦੀਨ ਅਸਾਡਾ, ਦੀਨ ਦੁਨੀ ਮਕਬੂਲ[12] ਅਸਾਡਾ,

---

[1] ਸਿਫ਼ਤ (ਗੁਣ) ਦਾ ਬਹੁ ਵਚਨ, [2] ਪਾਗਲ, [3] ਤਵੀਤ, [4] ਮੰਤਰ, [5] ਦਿਨ, [6]ਮੰਜ਼ਲ ਤੇ ਅਪੜਨ ਵਾਲਾ, ਮੁਕਾਮ ਕਰਨ ਵਾਲਾ, [7] ਹਫ਼ਤੇ ਦਾ ਦਿਨ (ਸੋਮਵਾਰ), [8]ਇਸਲਾਮੀ ਦਾਰਸ਼ਨਿਕਤਾ ਦਾ ਇਕ ਸਕੂਲ, [9] ਅਰਥ, [10] ਯੋਗ, [11] ਮੁਸਲਮਾਨਾਂ ਵਿਚ ਮੁੰਡੇ ਦੇ ਲਿੰਗ ਦਾ ਅਗਲੇਰੇ ਹਿੱਸੇ ਦਾ ਮਾਸ ਕੱਟਣ ਦੀ ਰਸਮ, [12] ਲੋਕ ਨਿਆਂ।

ਖ਼ੁੱਥੀ[1] ਮੀਂਢੀ[2] ਦਸਤ[3] ਪਰਾਂਦਾ[4], ਫਿਰਾਂ ਉਜਾੜ ਉਜਾੜ।
ਜੁਮੇ ਦੀ ਹੋਰੋ ਹੋਰ ਬਹਾਰ।
ਭੁੱਲੀ ਹੀਰ ਸਲੇਟੀ ਮਰਦੀ, ਬੇਲੇ ਮਾਹੀ ਮਾਹੀ ਕਰਦੀ,
ਕੋਈ ਨਾ ਮਿਲਦਾ ਦਿਲ ਦਾ ਦਰਦੀ, ਮੈਂ ਮਿਲਸਾਂ ਰਾਂਝਣ ਨਾਲ।
ਜੁਮੇ ਦੀ ਹੋਰੋ ਹੋਰ ਬਹਾਰ।
ਬੁਲ੍ਹਾ ਭੁੱਲਾ ਨਮਾਜ਼ ਦੁਗਾਨਾ, ਜਦ ਦਾ ਸੁਣਿਆ ਤਾਨ ਤਰਾਨਾ,
ਅਕਲ ਕਹੇ ਮੈਂ ਜ਼ੱਰਾ ਨਾ ਮਾਨਾਂ, ਇਸ਼ਕ ਕੂਕੇਂਦਾ ਤਾਰੋ ਤਾਰ।
ਜੁਮੇ ਦੀ ਹੋਰੋ ਹੋਰ ਬਹਾਰ।

---

[1] ਖ਼ੁਸ਼ੀ ਹੋਈ, [2] ਗੁੰਦੇ ਵਾਲ, [3] ਹੱਥ, [4] ਪਰਾਂਦੀਆਂ।

# ਗੰਢਾਂ

★

ਉਨਤਾਲੀ ਗੰਢਾਂ ਖੋਲ੍ਹੀਆਂ,
ਸਭ ਸਈਆਂ ਰਲ ਕੇ।
ਅਨਾਇਤ ਸੇਜ ਤੇ ਆਵਸੀ,
ਹੁਣ ਮੈਂ ਵੱਲ ਭੁੱਲ ਕੇ।

★

# ਗੰਢਾਂ

ਕਹੋ ਸੁਰਤੀ ਗੱਲ ਕਾਜ ਦੀ ਮੈਂ ਗੰਢਾਂ[1] ਕੇਤੀਆਂ ਪਾਊਂ।
ਸਾਹੇ[2] ਤੇ ਜੰਜ ਆਵਸੀ ਹੁਣ ਚਾਹਲੀ ਗੰਢ ਘਤਾਊਂ।
ਬਾਬਲ ਆਖਿਆ ਆਣ ਕੇ ਤੈਂ ਸਾਹਵਰਿਆਂ[3] ਘਰ ਜਾਣਾ।
ਰੀਤ ਓਥੋਂ ਦੀ ਔਰ ਹੈ ਮੁੜ ਪੈਰ ਨਾ ਏਥੇ ਪਾਣਾ।
ਗੰਢ ਪਹਿਲੀ ਨੂੰ ਖੋਲ੍ਹ ਕੇ ਮੈਂ ਬੈਠੀ ਬਰਲਾਵਾਂ[4]।
ਓੜਕ ਜਾਵਣ ਜਾਵਣਾ ਹੁਣ ਮੈਂ ਦਾਜ ਰੰਗਾਵਾਂ।
ਦੇਖੂੰ ਤਰਫ਼ ਬਾਜ਼ਾਰ ਦੀ ਸਭ ਰਸਤੇ ਲਾਗੇ।
ਪੱਲੇ ਨਾਹੀਂ ਰੋਕੜੀ ਸਭ ਮੁਝ ਸੇ ਭਾਗੇ।੧।

ਦੂਜੀ ਖੋਲ੍ਹੂੰ ਕਿਆ ਕਹੂੰ ਦਿਨ ਥੋੜੇ ਰਹਿੰਦੇ।
ਸੂਲ[5] ਸੱਭੇ ਰਲ ਆਂਵਦੇ ਸੀਨੇ ਵਿਚ ਬਹਿੰਦੇ।
ਝਲ ਵਲੱਲੀ ਮੈਂ ਹੋਈ ਤੰਦ ਕੱਤ ਨਾ ਜਾਣਾਂ।
ਜੰਜ ਏਵੇਂ ਰਲ ਆਵਸੀ ਜਿਉਂ ਚੜ੍ਹਦਾ ਠਾਣਾ।੨।

ਤੀਜੀ ਖੋਹਲੂੰ ਦੁੱਖ ਸੇ ਰੋਂਦੇ ਨੈਣ ਨਾ ਹੱਟਦੇ।
ਕਿਸ ਨੂੰ ਪੁੱਛਾਂ ਜਾਇ ਕੇ ਦਿਨ ਜਾਂਦੇ ਘੱਟਦੇ।
ਗੁਣ ਵਾਲੀਆਂ ਸਭ ਪਿਆਰੀਆਂ ਮੈਂ ਕੋ ਗੁਣ ਨਾਹੀਂ.
ਹੱਥ ਮਲੇ ਮਲ ਸਿਰ ਧਰਾਂ ਮੈਂ ਰੋਵਾਂ ਢਾਈਂ।੩।

ਚੌਥੀ ਖੋਹਲੀ ਕਿਆ ਹੂਆ ਰਲ ਆਵਣ ਸਈਆਂ।
ਦਰਦ ਕਿਸੇ ਨਾ ਕੀਤਿਆ ਸਭ ਭਜ ਘਰ ਗਈਆਂ।
ਵਤਨ[6] ਬੇਗਾਨਾ ਵੇਖਣਾ ਕੀ ਕਹੀਏ ਮਾਣਾਂ।
ਬਾਬਲ ਪਕੜ ਚਲਾਵਸੀ ਦਾਈ ਬਿਨ ਜਾਣਾ।੪।

ਪੰਜਵੀਂ ਖੋਹਲੂੰ ਕੂਕ ਕੇ ਕਰ ਸੋਜ਼[7] ਪੁਕਾਰਾਂ।
ਪਹਿਲੀ ਰਾਤ ਡਰਾਵਣੀ ਕਿਉਂ ਦਿਲੋਂ ਵਿਸਾਰਾਂ?

---

[1] ਮਸਲੇ, [2] ਵਿਆਹ, [3] ਸਹੁਰੇ, [4] ਵਿਰਲਾਪ ਕਰਾਂ, [5] ਕੰਡੇ, [6] ਦੇਸ, [7] ਦਰਦ।

ਮੁੱਦਤ[1] ਥੋਹੜੀ ਆ ਰਹੀ ਕਿਵੇਂ ਦਾਜ ਬਣਾਵਾਂ?
ਜਾ ਆਖੋ ਘਰ ਸਾਹਵਰੇ ਗੰਢ ਲਾਗ ਵਧਾਵਾਂ।੫।

ਗੰਢ ਛੇਵੀਂ ਮੈਂ ਖੋਲ੍ਹ ਕੇ ਜਗ ਦੇਂਦੀ ਹੋਕਾ।
ਘਰ ਆਣ ਪਈ ਮਹਿਮਾਨ[2] ਹਾਂ ਕੀ ਕਰੀਐ ਲੋਕਾ।
ਲੱਗਾ ਫਿਕਰ ਫਰਾਕ[3] ਦਾ ਕੀ ਕਰੀਐ ਕਾਰਾ[4]।
ਰੋਵਣ ਅੱਖੀਆਂ ਮੇਰੀਆਂ ਜਿਉਂ ਵੱਗਣ ਝੱਲਾਰਾਂ।੬।

ਸੱਤਵੀਂ ਗੰਢ ਚਾ ਖੋਹਲੀਆ ਮੈਂ ਓਸੇ ਹੀਲੇ।
ਰੋ ਰੋ ਹਾਲ ਵੰਞਾਇਆ ਰੰਗ ਸਾਵੇ ਪੀਲੇ।
ਸੂਲ ਅਸਾਂ ਨਾਲ ਖੇਡਦੇ ਨਹੀਂ ਹੋਸ਼ ਸੰਭਾਲੇ।
ਹੁਣ ਦੱਸੋ ਸੰਗ ਸਹੇਲੀਓ ਕੋਈ ਚਲਸੋ ਨਾਲੇ।੭।

ਅੱਠਵੀਂ ਨੂੰ ਹੱਥ ਡਾਲਿਆ ਮੈਂ ਤਾਂ ਹੋ ਦੀਵਾਨੀ।
ਜਿਵੇਂ ਮਿਸਲ ਕਬਾਬ[5] ਹੈ ਮਛਲੀ ਬਿਨ ਪਾਣੀ।
ਦੁੱਖ ਦਰਦ ਅਵੱਲੇ ਆਣ ਕੇ ਹੁਣ ਲਹੂ ਪੀਂਦੇ।
ਬਿਰਹੋਂ ਦੀ ਦੁਕਾਨ ਤੇ ਸਾਡੇ ਘਾੜ ਘੜੀਂਦੇ।੮।

ਨਾਂਵੀਂ ਨੂੰ ਚਾ ਖੋਹਲਿਆ ਦਿਨ ਰਹਿੰਦੇ ਥੋੜ੍ਹੇ।
ਮੈਂ ਪੂਣੀ ਕੱਤ ਨਾ ਜਾਤੀਆ ਅਜੇ ਰਹਿੰਦੇ ਗੋਹੜੇ।
ਮੈਂ ਤਰਲੇ ਲੈਂਦੀ ਡਿਗ ਪਈ ਕੋਈ ਢੋ ਨਾ ਹੋਇਆ।
ਗ਼ਫ਼ਲਤ[6] ਘਤ ਉਜਾੜਿਆ ਅੱਗੋਂ ਖੇਡ ਵਿਗੋਇਆ[7]।੯।

ਦਸਵੀਂ ਗੰਢ ਜਾ ਮੈਂ ਖੋਹਲੀ ਕਿਉਂ ਜੰਮਦੀ ਆਹੀ।
ਸਭ ਕਬੀਲਾ ਦੇਸ ਥੀਂ ਦੇ ਵੈਸ ਤਰਾਹੀ[8]।
ਆਂਬੜ[9] ਘੁੱਟੀ ਦੇਂਦੀਏ[10] ਜੇ ਜ਼ਹਿਰ ਰਲਾਵੇਂ।
ਮੈਂ ਛੁੱਟਦੀ ਏਸ ਅਜ਼ਾਬ[11] ਤੋਂ ਤੂੰ ਜਿੰਦ ਛੁਡਾਵੇਂ।੧੦।

ਯਾਹਰਾਂ ਗੰਢਾਂ ਖੋਹਲੀਆਂ ਮੈਂ ਹਿਜਰੇ[12] ਮਾਰੀ।
ਗਈਆਂ ਸਈਆਂ ਸਾਹਵਰੇ ਹੁਣ ਮੇਰੀ ਵਾਰੀ।

---

[1] ਚਿਰ, [2] ਪਰਾਹੁਣਾ, [3] ਵਿਛੋੜਾ, [4] ਇਲਾਜ, [5] ਮਾਸ, [6] ਸੁਸਤੀ, [7] ਖੁਆਰ ਕੀਤਾ, [8] ਡਰਾਈ, [9] ਮਾਂ, [10] ਜੰਮਣ ਘੁਟੀ, [11] ਦੁਖ, [12] ਵਿਛੋੜੇ।

ਬਾਂਹ ਸਰਹਾਣੇ ਦੇ ਕਦੀ ਅਸੀਂ ਮੂਲ ਨਾ ਸਾਉਂਦੇ।
ਫੱਟਾਂ ਉੱਤੇ ਲੂਣ ਹੈ ਫੱਟ ਸਿੰਮਦੇ ਲਾਉਂਦੇ।੧੧।

ਗੰਢ ਖੋਹਲੀ ਮੈਂ ਬਾਹਰਵੀਂ ਕੀ ਹੋਗ ਤਮਾਸ਼ਾ।
ਜਿਸ ਲਾਗੀ ਤਿਸ ਪੀੜ ਹੈ ਜਗ ਜਾਣੇ ਹਾਸਾ।
ਇਕ ਗਏ ਨਾ ਬਾਹਵੜੇ[1] ਜਿਤ ਕੇ ਹਰਦੀ।
ਇਨਹੀਂ ਅੱਖੀਂ ਵੇਖਿਆ ਹੋਇ ਖਾਕ ਕਬਰ ਦੀ।੧੨।

ਤੇਰਾਂ ਗੰਢਾਂ ਖੋਹਲੀਆਂ ਨੈਣ ਲਹੂ ਰੋਂਦੇ।
ਹੋਇਆ ਸਾਥ ਉਤਾਵਲਾ[2] ਧੋਬੀ ਕਪੜੇ ਧੋਂਦੇ।
ਸੱਜਣ ਚਾਦਰ ਤਾਣ ਕੇ ਸੋਇਆ ਵਿਚ ਹੁਜਰੇ।
ਅਜੇ ਭੀ ਨਾ ਉਹ ਜਾਗਿਆ ਦਿਨ ਕਿਤਨੇ ਗੁਜ਼ਰੇ।੧੩।

ਚੌਦਾਂ ਗੰਢੀਂ ਖੋਹਲੀਆਂ ਲਹੂ ਪੀਣਾ ਖਾਣਾ।
ਜਿਨ ਰਾਹਾਂ ਵਿਚ ਧਾੜਵੀ ਤਿਨ੍ਹੀਂ ਰਾਹੀਂ ਜਾਣਾ।
ਲੱਗੀ ਚੋਟ ਫ਼ਰਾਕ[3] ਦੀ ਦੇ ਕੌਣ ਦਿਲਾਸਾ।
ਸਖ਼ਤ ਮੁਸੀਬਤ ਇਸ਼ਕ ਦੀ ਰੱਤ ਰਹੀ ਨ ਮਾਸਾ।੧੪।

ਪੰਦਰਾਂ ਪੁੰਨੇ[4] ਰੋਜ਼[5] ਨੇ ਕਰਾਂ ਨਅਰੇ ਆਹੀਂ[6]।
ਸ਼ਹਿਰ ਖਮੋਸ਼ਾਂ ਜਾਵਣਾ ਖਾਮੋਸ਼ ਹੋ ਜਾਈਂ।੧੫।

ਸੋਲਾਂ ਗੰਢੀਂ ਖੋਹਲੀਆਂ ਮੈਂ ਹੋਈ ਨਿਮਾਣੀ।
ਏਥੇ ਪੇਸ਼ ਕਿਸੇ ਨਾ ਜਾਸੀਆ ਨਾ ਅੱਗੇ ਜਾਣੀ।
ਏਥੇ ਆਵਣ ਕੇਹਾ ਏ ਹੋਇਆ ਜੋਗੀ ਦਾ ਫੇਰਾ।
ਅੱਗੇ ਜਾ ਕੇ ਮਾਰਨਾ ਵਿਚ ਕੱਲਰ ਡੇਰਾ।੧੬।

ਸਤਾਰਾਂ ਗੰਢੀਂ ਖੋਹਲੀਆਂ ਸੂਲਾਂ ਦੇ ਹਾੜੀ[7]।
ਮੋਇਆਂ ਨੂੰ ਦੁੱਖ ਮਾਰਦਾ ਫੜ ਜ਼ੁਲਮ ਕਟਾਰੀ।
ਤਨ-ਹੋਲਾਂ[8] ਸੂਲਾਂ ਵੈਰੀਆ ਰੰਗ ਜਿਉਂ ਫੂਲ ਤੋਰੀ।
ਆਏ ਏਸ ਜਹਾਨ ਤੇ ਇਹੋ ਕੀਤੀ ਚੋਰੀ।੧੭।

---

[1] ਮੁੜ ਕੇ ਆਏ, [2] ਕਾਹਲ, [3] ਵਿਛੋੜਾ, [4] ਪੂਰੇ ਹੋਏ, [5] ਦਿਨ, [6] ਹਾਉਕੇ, [7] ਤੋਲੀ, [8] ਸੜ ਕੇ ਹੋਲਾਂ ਹੋਇਆ।

ਖੋਹਲਾਂ ਗੰਢ ਅਠ੍ਹਾਰਵੀਂ ਦਿਲ ਕਰਕੇ ਰਾਜ਼ੀ।
ਇਹ ਚਾਰ ਦਿਨਾਂ ਦੀ ਖੇਡ ਹੈ ਹੁੱਜਰੇ ਦੀ ਬਾਜ਼ੀ।
ਜਿਨ੍ਹਾਂ ਇਹ ਫਰਾਕ ਹੈ ਉਹ ਵਿਹੰਦੇ ਮਰਦੇ।
ਨਕਾਰੇ[1] ਵੱਜਣ ਕੂਚ[2] ਦੇ ਮੈਂ ਸਿਰ ਪਰ ਬਰਦੇ।੧੮।

ਉੱਨੀ ਗੰਢੀਂ ਖੋਹਲੀਆਂ ਮੈਂ ਸੂਲ ਪਸਾਰਾ।
ਹੁਣ ਇਹ ਦੇਸ ਬਦਾਰਿਆ[3] ਵੇਖ ਹਾਲ ਹਮਾਰਾ।
ਕਿੰਨੀ ਭੈਣੀ ਚਾਚੀਆਂ ਉੱਠ ਕੋਲੋਂ ਗਈਆਂ।
ਕੋਈ ਦੱਸ ਨਾ ਪਾਉਂਦਾ ਉਹ ਕੈਂ[4] ਵਲ ਗਈਆਂ।੧੯।

ਵੀਹ ਗੰਢੀਂ ਫੋਲ ਖੋਲ੍ਹੀਆਂ ਹੁਣ ਕਿਤਵਲ ਭਾਗੂੰ[5]।
ਲੱਗੀ ਚੇਟਿਕ ਔਰ ਹੈ ਸੋਊਂ ਨਾ ਜਾਗੂੰ।
ਪੰਜ ਮਹਿਮਾਨ ਸਿਰ ਉੱਤੇ ਸੋ ਪੰਜ ਬਾਕੀ।
ਜਿਸ ਮੁਸੀਬਤ ਇਹ ਬਣੀ ਤਿਸ ਬਖ਼ਤ[6] ਫਰਾਕੀ[7]।੨੦।

ਇੱਕੀ ਖੋਹਲੂੰ ਕਿਉਂ ਨਹੀਂ ਮੇਰੇ ਮਗਰ ਪਿਆਦੇ।
ਤੇਲ ਚੜ੍ਹਾਇਆ ਸੋਜ਼[8] ਦਾ ਅਸਾਂ ਹੋਰ ਤਕਾਦੇ।
ਜੀਵਨ ਜੀਣਾ ਸਾੜਦਾ ਮਾਇਆ ਮੂੰਹ ਪਾਏ।
ਐਸੀ ਪੁੰਨੀ[9] ਵੇਖ ਕੇ ਉਦਾਸੀ ਆਏ।੨੧।

ਬਾਈ ਖੋਹਲੂੰ ਪਹੁੰਚ ਕੇ ਸਭ ਮੀਰਾਂ-ਮਲਕਾਂ[10]।
ਓਹਨਾਂ ਡੇਰਾ ਕੂਚ ਹੈ ਮੈਂ ਖੋਹਲਾਂ ਪਲਕਾਂ।
ਅਪਣਾ ਰਹਿਣਾ ਕੀ ਕਰਾਂ ਕਿਹੜੇ ਬਾਗ਼ ਦੀ ਮੂਲੀ।
ਖਾਲੀ ਜਗ ਵਿਚ ਆਇਕੇ ਸੁਫਨੇ ਪਰ ਭੂਲੀ।੨੨।

ਤੇਈ ਜੇ ਕਹੂੰ ਖੋਹਲੀਆਂ ਵਿਚ ਆਪ ਸਮਾਨਾਂ।
ਹੱਥੋਂ ਸੱਟਾਂ ਟੋਰ ਕੇ ਕਿਵੇਂ ਵੇਖ ਪਛਾਣਾਂ।
ਉਲਟੀ ਫਾਹੀ ਪੈ ਗਈ ਦੂਜਾ ਸਾਥ ਪੁਕਾਰੇ।
ਪੁਰਜ਼ੇ ਪੁਰਜ਼ੇ ਮੈਂ ਹੋਈ ਦਿਲ ਪਾਰੇ ਪਾਰੇ।੨੩।

ਚੌਵੀ ਖੋਹਲੂੰ ਖੋਹਲਦੀ ਚੁਕ ਪਵਣ ਨਬੇੜੇ।
ਸਹਮ ਜਿਨ੍ਹਾਂ ਦੇ ਮਾਰੀਆਂ ਸੋਈ ਆਏ ਨੇੜੇ।

---

[1] ਨਗਾਰੇ, [2] ਜਾਣ ਦੇ, [3] ਛੱਡ ਦਿੱਤਾ, [4] ਕਿਸ, [5] ਭੱਜਾਂ, [6] ਕਿਸਮਤ, [7] ਵਿਛੋੜਾ, [8] ਦਰਦ, [9] ਪੂਰੀ ਹੋਈ, [10] ਰਾਜੇ ਮਹਾਰਾਜੇ।

ਤਿਓਰ[1] ਹੋਰ ਨਾ ਹੋਇਆ ਨਾ ਜ਼ੇਵਰ[2] ਨਾ ਗਹਿਣੇ।
ਤਾਨ੍ਹੇ ਦੇਣੇ ਦੇਵਰਾਂ ਚੁੱਪ ਕੀਤਿਆਂ ਸਹਿਣੇ।੨੪।

ਮੈਂ ਖੋਹਲਾਂ ਗੰਢ ਪਚੀਸਵੀਂ ਦੁੱਖਾਂ ਵਲ ਮੇਲਾਂ।
ਹੰਝੂਆਂ ਦੀ ਗਲ ਹਾਰਨੀ[3] ਅਸਾਂ ਦਰਦ ਹਮੇਲਾਂ[4]।
ਵਟਨਾ ਮੱਲਿਆ ਸੋਜ਼ ਦਾ ਤਲਖ਼ ਤੁਰਸ਼ ਸਿਆਪੇ।
ਨਾਲ ਦੋਹਾਂ ਦੇ ਚਲਣਾ ਬਣ ਆਇਆ ਜਾਪੇ।੨੫।

ਛੱਬੀ ਗੰਢੀਂ ਇਮਾਮ ਹੈ ਕਦੀ ਫੇਰ ਨਾ ਪਾਇਆ।
ਉਮਰ ਤੋਸ਼ਹ ਪੰਜ ਰੋਜ਼ ਹੈ ਸੋ ਲੇਖੇ ਆਇਆ।
ਪਿਆਲੇ ਆਇ ਮੌਤ ਦੇ ਇਹ ਸਭ ਨੇ ਪੀਣੇ।
ਇਹ ਦੁੱਖ ਅਸਾਡੇ ਨਾਲ ਹੈ ਸਹੋ ਜੀਓ ਕਮੀਨੇ।੨੬।

ਸਤਾਈ ਖੋਲ੍ਹ ਸਹੇਲੀਓ ਸਭ ਜਤਨ ਸਿਧਾਇਆ।
ਦੋ ਨੈਣਾਂ ਨੇ ਰੋਂਦਿਆਂ ਮੀਂਹ ਸਾਵਨ ਲਾਇਆ।
ਇਕ ਇਕ ਸਾਇਤ[5] ਦੁੱਖ ਦੀ ਸੌ ਜਤਨ ਗੁਜ਼ਾਰੀ।
ਅੱਗੇ ਜਾਣਾ ਦੂਰ ਹੈ ਸਿਰ ਗਠੜੀ ਭਾਰੀ।੨੭।

ਅਠਾਈ ਗੰਢੀਂ ਖੋਹਲੀਆਂ ਨਹੀਂ ਅਕਲ ਅਸਾਥੀ।
ਸਖ਼ਤੀ ਆਖੀ ਜ਼ੋਰ ਦੀ ਸਿਰ ਚਸ਼ਮਾਂ[6] ਮਾਥੀ।
ਸੁੱਖਾਂ ਤੋਂ ਟੋਟੀ ਆ ਗਈ ਦੁੱਖਾਂ ਤੋਂ ਲਾਹੀ।
ਬੇਚਾਰੀ ਬੇਹਾਲ ਹਾਂ ਵਿਚ ਸੋਜ਼[7] ਕੜਾਹੀ।੨੮।

ਉਨੱਤੀ ਗੰਢੀਂ ਖੋਹਲੀਆਂ ਨਹੀਂ ਸਖ਼ਤੀ ਹਟਦੀ।
ਲੱਗਾ ਸੀਨਾ ਬਾਣ[8] ਹੈ ਸਿਰ ਵਾਲਾਂ ਪੱਟਦੀ।
ਇਤ ਵਲ ਫੇਰਾ ਪਾਇਕੇ ਇਹ ਹਾਸਲ ਪਾਯਾ।
ਤਨ ਤਲਵਾਰੀਂ ਤੋੜਿਆ ਇਕ ਰੂਪ ਉਡਾਯਾ।੨੯।

ਖੋਲ੍ਹੀ ਗੰਢ ਮੈਂ ਤੀਸਵੀਂ ਦੁੱਖ ਦਰਦ ਰੰਜਾਣੀ।
ਕਦੀ ਸਿਰੋਂ ਨਾ ਮੁੱਕਦੀ ਇਹ ਗ਼ਮ ਕਹਾਣੀ।
ਮੁੜ ਮੁੜ ਫੇਰ ਨਾ ਜੀਵਨਾ ਤਨ ਛੱਪਦਾ ਲੁੱਕਦਾ।
ਬਿਰ੍ਹੋਂ ਅਜੇ ਖ਼ਿਆਲ ਹੈ ਇਹ ਸਿਰ ਤੇ ਢੁੱਕਦਾ।੩੦।

---

[1] ਵਸਤਰ, [2] ਗਹਿਣੇ, [3] ਕੰਠੀ ਹਾਰ, [4] ਇਕ ਗਹਿਣਾ, [5] ਘੜੀ, ਸੈਂਤ [6] ਅੱਖਾਂ, [7] ਦਰਦ, [8] ਤੀਰ।

ਇਕ ਇਕ ਗੰਢ ਨੂੰ ਖੋਹਲਿਆ ਇਕੱਤੀ ਹੋਈਆਂ।
ਮੈਂ ਕਿਸ ਦੀ ਪਾਣੀਹਾਰ ਹਾਂ ਏਥੇ ਕੇਤੀਆਂ ਰੋਈਆਂ।
ਮੈਂ ਵਿਚ ਚਤਰ ਖਡਾਰ[1] ਸਾਂ ਦਾਅ ਪਿਆ ਨਾ ਕਾਰੀ।
ਬਾਜ਼ੀ ਖੇਡਾਂ ਜਿੱਤ ਦੀ ਮੈਂ ਏਥੇ ਹਾਰੀ।੩੧।

ਬੱਤੀ ਗੰਢਾਂ ਖੋਹਲੀਆਂ ਜੋ ਖੋਹਲੀ ਬਣਦੀ।
ਅੱਟੀ ਇਕ ਅਟੇਰ ਕੇ ਫਿਰਾਂ ਤਾਣਾ ਤਣਦੀ।
ਕਹੂੰ ਖੱਟੂੰ ਨਾ ਬਾਵਰੀ[2] ਕਿੱਥੋਂ ਲੈਸਾਂ ਲਾਵਾਂ।੩੨।

ਬਹਿ ਪਰਛਾਵੀਂ ਖੋਹਲੀਆਂ ਹੁਣ ਹੋਈਆਂ ਤੇਤੀ।
ਏਥੇ ਦੋ ਤਿੰਨ ਰੋਜ਼ ਹਾਂ ਨਿੱਤ ਸਹੁਰਿਆਂ ਸੇਤੀ।
ਰੰਙਣ ਚੜ੍ਹੀ ਰਸੂਲ ਦੀ ਸਭ ਦਾਜ ਰੰਙਾਵੇ।
ਜਿਸ ਦੇ ਮੱਥੇ ਭਾਗ ਹੈ ਉਹ ਰੰਗ ਘਰ ਜਾਵੇ।੩੩।

ਚੌਂਤੀ ਗੰਢੀਂ ਖੋਹਲੀਆਂ ਦਿਨ ਆਏ ਨੇੜੇ।
ਮਾਹੀ ਦੇ ਵਲ ਜਾਵਸਾਂ ਰਉਂ ਕੀਤੇ ਕਿਹੜੇ।
ਓੜਕ ਵੇਲਾ ਜਾਣ ਕੇ ਮੈਂ ਨੇਹੁੰ ਲਗਾਇਆ।
ਇਸ ਤਨ ਹੋਣਾ ਖਾਕ ਸੀ ਮੈਂ ਜਾ ਉਡਾਇਆ।੩੪।

ਬੁੱਲ੍ਹਾ ਪੈਂਤੀ ਖੋਹਲਦੀ ਸ਼ਹੁ ਨੇੜੇ ਆਏ।
ਬਦਲੇ ਏਸ ਅਜ਼ਾਬ[3] ਦੇ ਮਤ ਮੁੱਖ ਦਿਖਲਾਏ।
ਅੱਗੇ ਥੋੜੀ ਪੀੜ ਸੀ ਨੇਹੁੰ ਕੀਤਾ ਦੀਵਾਨੀ।
ਪੀ[4] ਗਲੀ ਅਸਾਡੀ ਆ ਵੜੇ ਤਾਂ ਹੋਗ[5] ਆਸਾਨੀ।੩੫।

ਛੱਤੀ ਖੋਹਲੂੰ ਹੱਸ ਕੇ ਨਾਲ ਅਮਰ ਈਮਾਨੀ।
ਸੁੱਖਾਂ ਘਾਟਾ ਡਾਲਿਆ ਦੁੱਖਾਂ ਤੂਲਾਨੀ[6]।
ਘੁੱਲੀ[7] ਵਾ ਪਰੇਮ ਦੀ ਮਰਨੇ ਪਰ ਮਰਨੇ।
ਟੂਣੇ ਕਾਮਣ ਮੀਤ ਨੂੰ ਅਜੇ ਰਹਿੰਦੇ ਕਰਨੇ।੩੬।

ਸੈਂਤੀ ਗੰਢੀਂ ਖੋਹਲੀਆਂ ਮੈਂ ਮਹਿੰਦੀ ਲਾਈ।
ਮਲਾਇਮ ਦੇਹੀ ਮੈਂ ਕਰਾਂ ਮਤ ਗਲੇ ਲਗਾਈ।

---

[1] ਖਿਡਾਰੀ, [2] ਝੱਲੀ, [3] ਦੁੱਖ, [4] ਪੀਆ, [5] ਹੋਵੇਗੀ [6] ਲੰਮੀ ਕਰ ਦਿੱਤੀ, ਖਿੱਚ ਦਿੱਤੀ, [7] ਵਗੀ।

ਉਹਾ ਘੜੀ ਸੁਲੱਖਣੀ ਜਾਂ ਮੈਂ ਵਲ ਆਵੇ।
ਤਾਂ ਮੈਂ ਗਾਵਾਂ ਸੋਹਿਲੇ ਜੇ ਮੈਨੂੰ ਰਾਵੇ।੩੭।

ਅਠੱਤੀ ਗੰਢੀਂ ਖੋਹਲੀਆਂ ਕਿਹ ਕਰਨੇ ਲੇਖੇ।
ਨਾ ਹੋਵੇ ਕਾਜ ਸੁਹਾਵਣਾ ਬਿਨ ਤੇਰੇ ਵੇਖੇ।
ਤੇਰਾ ਭੇਤ ਸੁਹਾਗ ਹੈ ਮੈਂ ਉਸ ਕਿਹ ਕਰਸਾਂ।
ਲੈਸਾਂ ਗਲੇ ਲਗਾਇਕੇ ਪਰ ਮੂਲ ਨਾ ਡਰਸਾਂ।੩੮।

ਉਨਤਾਲੀ ਗੰਢੀਂ ਖੋਹਲੀਆਂ ਸਭ ਸਈਆਂ ਰਲ ਕੇ।
'ਅਨਾਇਤ'[1] ਸੇਜ ਤੇ ਆਵਸੀ ਹੁਣ ਮੈਂ ਵਲ ਛੁੱਲ ਕੇ।
ਚੂੜਾ ਬਾਹੀਂ ਸਿਰ ਧੜੀ ਹੱਥ ਸੋਹੇ ਕੰਗਣਾ।
ਰੰਗਣ ਚੜ੍ਹੀ ਸ਼ਾਹ ਵਸਲ[2] ਦੀ ਮੈਂ ਤਨ ਮਨ ਰੰਗਣਾ।੩੯।

ਕਰ ਬਿਸਮਿਲਾਹ[3] ਖੋਹਲੀਆਂ ਮੈਂ ਗੰਢਾਂ ਚਾਲੀ।
ਜਿਸ ਆਪਣਾ ਆਪ ਵੰਞਾਇਆ[4] ਸੋ ਸੁਰਜਨ ਵਾਲੀ।
ਜੰਜ ਸੋਹਣੀ ਮੈਂ ਭਾਉਂਦੀ ਲਟਕੇਂਦਾ ਆਵੇ।
ਜਿਸ ਨੂੰ ਇਸ਼ਕ ਹੈ ਲਾਲ ਦਾ ਸੋ ਲਾਲ ਹੋ ਜਾਵੇ।
ਅਕਲ ਫਿਕਰ ਸਭ ਛੋੜ ਕੇ ਸ਼ਹੁ ਨਾਲ ਸੁਧਾਏ।
ਬਿਨ ਕਹਿਣੋਂ ਗੱਲ ਗ਼ੈਰ[5] ਦੀ ਅਸਾਂ ਯਾਦ ਨਾ ਕਾਏ[6]।
ਹੁਣ ਇੰਨਅੱਲਾਹ[7] ਆਖ ਕੇ ਤੁਮ ਕਰੋ ਦੁਆਈਂ[8]।
ਪੀਆ ਹੀ ਸਭ ਹੋ ਗਿਆ ਅਬਦੁੱਲਾ[9] ਨਾਹੀਂ।੪੦।

---

[1] ਬੁੱਲ੍ਹੇ ਦਾ ਮੁਰਸ਼ਦ, [2] ਮਿਲਾਪ, [3] ਰੱਬ ਦਾ ਨਾਂ, [4] ਗੁਆਇਆ, [5] ਬੇਗਾਨੇ, [6] ਕੋਈ, [7] ਇਨਸ਼ਾ ਅੱਲਾਹ, ਰੱਬ ਕਰੇ, [8] ਅਰਦਾਸਾਂ, [9] ਬੁੱਲ੍ਹੇ ਸ਼ਾਹ ਦਾ ਅਸਲ ਨਾਂ।

# ਬਾਰ੍ਹਾਂ ਮਾਹ

?

ਹਰ ਹਰ ਦੇ ਵਿਚ,
ਆਪ ਸਮਾਇਆ,
ਸ਼ਾਹ ਅਨਾਇਤ ਆਪ ਲਖਾਇਆ,
ਤਾਂ ਮੈਂ ਲਖਿਆ।

?

# ਬਾਰ੍ਹਾਂ ਮਾਹ

ਅੱਸੂ

ਅੱਸੂ ਲਿਖੂੰ ਸੰਦੇਸਵਾ[1] ਵਾਚੇ ਮੋਰਾ ਪੀ।
ਗਮਨ ਕੀਆ ਤੁਮ ਕਾਹੇ ਕੋ ਜੋ ਕਲਮਲ ਆਇਆ ਜੀ।

—o—

ਅੱਸੂ ਅਸਾਂ ਤੁਸਾਡੀ ਆਸ, ਸਾਡੀ ਜਿੰਦ ਤੁਸਾਡੇ ਪਾਸ,
ਜਿਗਰ[2] ਮੁੱਢ ਪਰੇਮ ਦੀ ਲਾਸ, ਦੁੱਖਾਂ ਹੱਡ ਸੁਕਾਏ ਮਾਸ,
ਸੂਲਾਂ ਸਾੜੀਆਂ।
ਸੂਲਾਂ ਸਾੜੀ ਰਹੀ ਬੇਹਾਲ, ਮੁੱਠੀ[3] ਤਦੋਂ ਨਾ ਗਈਆਂ ਨਾਲ,
ਉਲਟੀ ਪਰੇਮ ਨਗਰ ਦੀ ਚਾਲ, ਬੁੱਲ੍ਹਾ ਸ਼ੌਹ ਦੀ ਕਰਸਾਂ ਭਾਲ,
ਪਿਆਰੇ ਮਾਰੀਆਂ ।੧।

ਕੱਤਕ

ਕਹੋ ਕਤਕ ਕੈਸੀ ਜੋ ਬਣਿਉ ਕਠਨ ਸੋ ਭੋਗ[4]।
ਸੀਸ ਕੱਪਰ[5] ਹੱਥ ਜੋੜ ਕੇ ਮਾਂਗੇ ਭੀਖ ਸੰਜੋਗ[6]।

—o—

ਕਤਕ ਗਿਆ ਤੁੰਬਣ ਕੱਤਣ, ਲੱਗੀ ਚਾਟ ਤਾਂ ਹੋਈਆਂ ਅੱਤਣ[7],
ਦਰ ਦਰ ਲੱਗੀ ਧੁੰਮਾਂ ਘੱਤਣ, ਔਖੀ ਘਾਟ ਪੁਚਾਏ ਪੱਤਣ,
ਸ਼ਾਮੇ ਵਾਸਤੇ।
ਹੁਣ ਮੈਂ ਮੋਈ ਬੇਦਰਦਾ ਲੋਕਾ, ਕੋਈ ਦੇਓ ਉੱਚੀ ਚੜ੍ਹ ਕੇ ਹੋਕਾ,

---

ਪਾਠਾਂਤਰ

ਦੋਹਰਾ— ਅੱਸੂ ਲਿਖੋ ਸੰਦੇਸਰਾ, ਜੋ ਵਾਚੇ ਮੇਰਾ ਪੀਉ
ਗਵਨ ਕੀਓ ਤੁਮ ਕਹਾਂ ਕੋ, ਮੋ ਤਨ ਕਲਮਲ ਜੀਉ।੧।
ਅੱਸੂ ਅਸਾਂ ਤੁਹਾਡੀ ਆਸੁ, ਜਿਗਰੇ ਮੁਢ ਪ੍ਰੇਮ ਦੀ ਲਾਸ
ਧੁਖਣ ਹੱਡ ਸੁਕਾਏ ਮਾਸ,
ਅਸਾਡੀ ਜਿੰਦੁ ਤੁਸਾਡੇ ਪਾਸ, ਸੂਲਾਂ ਸਾੜੀਆਂ।
ਸੂਲਾਂ ਸਾੜੀ ਰਹੀ ਬਿਹਾਲ,
ਮੁੱਠੀ ਤਦੋਂ ਨ ਗਈਆਂ ਨਾਲਿ
ਉਲਟੀ ਪ੍ਰੇਮ ਨਗਰ ਕੀ ਚਾਲ,
ਬੁਲ੍ਹਾ ਸ਼ਹੁ ਦੀ ਕਰਸਾਂ ਭਾਲ ਪਿਆਰੇ ਮਾਰੀਆਂ ।੧।

[1] ਸੁਨੇਹਾ, [2] ਦਿਲ, [3] ਲੁੱਟੀ, [4] ਝੱਲ, [5] ਛੱਲਾਂ, [6] ਮਿਲਾਪ, [7] ਤ੍ਰਿੰਞਣ।

ਮੇਰਾ ਉਨ ਸੰਗ ਨੇਹੁੰ ਚਰੋਕਾ, ਬੁੱਲ੍ਹਾ ਸ਼ੌਹ ਬਿਨ ਜੀਵਨ ਔਖਾ,
ਜਾਂਦਾ ਪਾਸ ਤੇ। ੨।

ਮੱਘਰ

ਮੱਘਰ ਮੈਂ ਕਰ ਰਹੀਆ ਸੋਧ ਕੇ ਸਭ ਊਚੇ ਨੀਚੇ ਵੇਖ।
ਪੜ੍ਹ ਪੰਡਤ ਪੋਥੀ ਭਾਲ ਰਹੇ ਹਰਿ ਹਰਿ ਸੇ ਰਪੇ ਅਲੇਖ।

—o—

ਮੱਘਰ ਮੈਂ ਘਰ ਕਿੱਧਰ ਜਾਂਦਾ, ਰਾਕਸ਼ ਨੇਹੁੰ ਹੱਡਾਂ ਨੂੰ ਖਾਂਦਾ,
ਸੜ ਸੜ ਜੀਅ ਪਿਆ ਕੁਰਲਾਂਦਾ, ਆਵੇ ਲਾਲ ਕਿਸੇ ਦਾ ਆਂਦਾ,
ਬਾਂਦੀ[1] ਹੋ ਰਹਾਂ।
ਜੋ ਕੋਈ ਸਾਨੂੰ ਯਾਰ ਮਿਲਾਵੇ, ਸੋਜ਼-ਇ-ਅਲਮ[2] ਥੀਂ ਸਰਦ ਕਰਾਵੇ,
ਚਿਖ਼ਾ ਤੋਂ ਬੈਠੀ ਸਤੀ ਉਠਾਵੇ, ਬੁਲ੍ਹਾ ਸ਼ੌਹ ਬਿਨ ਨੀਂਦ ਨਾ ਆਵੇ,
ਭਾਵੇਂ ਸੋ ਰਹਾਂ। ੩।

ਪੋਹ

ਪੋਹ ਹੁਣ ਪੂਛੂੰ ਜਾ ਕੇ ਤੁਮ ਨਿਆਰੇ ਰਹੋ ਕਿਉਂ ਮੀਤ।
ਕਿਸ ਮੋਹਨ ਮਨ ਮੋਹ ਲਿਆ ਜੋ ਪੱਥਰ ਕੀਨੋ ਚੀਤ।

—o—

ਪਾਣੀ ਪੋਹ ਪਵਨ ਭੱਠ ਪਈਆਂ, ਲੱਦੇ ਹੋਤ[3] ਤਾਂ ਉਘੜ ਗਈਆਂ,
ਨਾ ਸੰਗ ਮਾਪੇ ਸਜਣ ਸਈਆਂ, ਪਿਆਰੇ ਇਸ਼ਕ ਚਵਾਤੀ ਲਈਆਂ,
ਦੁਖਾਂ ਰੋਲੀਆਂ।
ਕੜ ਕੜ ਕੱਪੜ ਕੜਕ ਡਰਾਏ, ਮਾਰੂ ਥੱਲ ਵਿਚ ਬੇੜੇ ਪਾਏ,
ਜਿਉਂਦੀ ਮੋਈ ਨੀ ਮੇਰੀ ਮਾਏ, ਬੁੱਲ੍ਹਾ ਸ਼ੌਹ ਕਿਉਂ ਅਜੇ ਨਾ ਆਏ,
ਸੰਝੂ ਡੋਹਲੀਆਂ। ੪।

ਮਾਘ

ਮਾਘੀ ਨਹਾਵਣ ਮੈਂ ਚੱਲੀ ਜੋ ਤੀਰਥ ਕਰ ਸਮਿਆਨ[4]।

---

ਦੋਹਰਾ— ਕਹੁ ਕੱਤਕ ਅਬ ਕਿਆ ਕਰਾਂਉਂ, ਬਨਿਓ ਜੁ ਕਠਿਨ ਬਿਓਗ
ਸੀਸ ਨਿਆ ਕਰ ਜੋਰ ਕੈ, ਮਾਗਉਂ ਭੀਖ ਸੰਜੋਗ।
ਚੜ੍ਹਦੇ ਕੱਤਕ ਸਈਆਂ ਕੱਤਣ, ਕਿਹਾ ਚੇਟਕ ਲਗਾ ਅਵਤਣ
ਦਰ ਦਰ ਬਹਿੰਦੀ ਧੂੰਮਾਂ ਘੱਤਣ,
ਅਉਖੇ ਘਾਟ ਪੁਛਾਏ ਪੱਤਣ, ਸਾਈਂ ਵਾਸਤੇ।
ਵੇ ਮੈਂ ਮੂਈ ਬਿਦਰਦੀ ਲੋਕਾ, ਉਚੇ ਚੜ੍ਹਕੇ ਦੇਨੀ ਹਾਂ ਹੋਕਾ
ਮੇਰਾ ਉਨ ਸੰਗ ਨੇਹੁ ਚਿਰੋਕਾ,
ਬੁੱਲ੍ਹਾ ਸ਼ਹੁ ਬਿਨ ਜੀਵਨ ਫੋਕਾ, ਜਾਂਦਾ ਪਾਸ ਤੇ।
[1] ਗੋਲੀ, [2] ਇਲਮ ਦਾ ਦੁਬ, [3] ਪੁੰਨੂੰ ਦੇ ਭਰਾ, [4] ਸਾਮਾਨ।

ਗੱਜ ਗੱਜ ਬਰਸੇ ਮੇਘਲਾ[1] ਮੈਂ ਰੋ ਰੋ ਕਰਾਂ ਇਸ਼ਨਾਨ।

—o—

ਮਾਘ ਮਹੀਨੇ ਗਏ ਉਲਾਂਘ[2], ਨਵੀਂ ਮੁਹੱਬਤ ਬਹੁਤੀ ਤਾਂਘ,
ਇਸ਼ਕ ਮੁਅੱਜ਼ਨ[3] ਦਿੱਤੀ ਬਾਂਗ[4], ਪੜ੍ਹਾਂ ਨਿਮਾਜ਼ ਪੀਆ ਦੀ ਤਾਂਘ,
ਦੁਆਈਂ ਕੀ ਕਰਾਂ।
ਆਖਾਂ ਪਿਆਰੇ ਮੈਂ ਵੱਲ ਆ, ਤੇਰੇ ਮੁੱਖ ਵੇਖਣ ਦਾ ਚਾਅ,
ਭਾਵੇਂ ਹੋਰ ਤੱਤੀ ਨੂੰ ਤਾਅ, ਬੁੱਲ੍ਹਾ ਸ਼ੌਹ ਨੂੰ ਆਣ ਮਿਲਾ,
ਤੇਰੀ ਹੋ ਰਹਾਂ।੫।

ਫੱਗਣ

ਫੱਗਣ ਫੂਲੇ ਖੇਤ ਜਿਉਂ, ਬਣ ਤਣ ਫੂਲ ਸਿੰਗਾਰ।
ਹਰ ਡਾਲੀ ਫੁੱਲ ਪੱਤੀਆਂ, ਗਲ ਫੂਲਣ ਕੇ ਹਾਰ।

—o—

ਹੋਰੀ ਖੇਲਣ ਸਈਆਂ ਫੱਗਣ, ਮੇਰੇ ਨੈਣ ਝਲਾਰੀਂ ਵੱਗਣ,
ਔਖੇ ਜੀਉਂਦਿਆਂ ਦੇ ਦਿਨ ਤੱਗਣ[5], ਸੀਨੇ ਬਾਣ[6] ਪਰੇਮ ਦੇ ਲੱਗਣ,
ਹੋਰੀ ਹੋ ਰਹੀ।

---

ਦੋਹਰਾ— ਮਘਰਿ ਘਰਿ ਰਹੀ ਸੋਧ ਕੈ ਊਚੇ ਨੀਚੇ ਦੇਖ
ਪੜ੍ਹਿ ਪੋਥੀ ਪੰਡਤ ਥਕ ਰਹੇ, ਘਟਿ ਘਟਿ ਰਮਿਓ ਅਲੇਖ।
ਮੱਘਰ ਮੈਂ ਘਰਿ ਮਿਤ੍ਰ ਨ ਜਾਂਦਾ, ਰਾਖਸ਼ ਨੇਹੁ ਹੱਡਾਂ ਨੂੰ ਖਾਂਦਾ
ਜਲਥਲ ਜੀਉ ਪਿਆ ਬਿਲਲਾਂਦਾ,
ਆਵੈ ਲਾਲ ਕਿਸੇ ਦਾ ਆਂਦਾ ਬੰਦੀ ਹੋ ਰਹਾਂ।੨।
ਜੇ ਕੋਈ ਸਾਨੂੰ ਯਾਰ ਮਿਲਾਵੈ, ਜੋ ਕੁਝ ਮੂੰਹ ਮੰਗੇ ਸੋ ਪਾਵੈ
ਵਾਟੋਂ ਬੈਠੀ ਮੋੜ ਲਿਆਵੈ,
ਬੁੱਲ੍ਹਾ ਸ਼ਹੁ ਬਿਨ ਨੀਂਦ ਨਾ ਆਵੈ, ਮੈਂ ਭੀ ਸੌਂ ਰਹਾਂ।੩।
ਦੋਹਰਾ— ਪੋਹ ਚੜ੍ਹੈ ਕਤ ਜਾਈਏ, ਅਬ ਨੇੜੇ ਨਾ ਹੀ ਮੀਤ
ਇਨ ਮੋਹਨ ਜਗ ਮੋਹਿਆ, ਤੁਮ ਪਾਥਰ ਕਰੋ ਨ ਚੀਤ।
ਪਾਪੀ ਪੋਹ ਪਵਨ ਕਤ ਪਈਆ, ਲਦ ਗਏ ਹੋਤ ਤਾਂ ਉਘੜ ਗਈਆਂ
ਨਾ ਸੰਗ ਮਾਪੇ ਸੱਜਣ ਸਈਆਂ,
ਇਕ ਤਾਂ ਇਸ਼ਕ ਜਵਾਲੇ ਲਈਆਂ, ਦੁਖਾਂ ਟੋਲੀਆਂ
ਕੜ ਕੜ ਕੱਪਰ ਕੜਕ ਡਰਾਵੈ, ਮਾਰੂਥਲ ਵਿਚ ਡੇਰੇ ਪਾਵੈ
ਜੀਉਂਦੀ ਮੁਈ ਸੁ ਪੀਆ ਦੇ ਹਾਵੈ,
ਬੁੱਲ੍ਹੇ ਸ਼ਾਹ ਪੀਅ ਅਜੇ ਨ ਆਵੈ, ਜੰਗਲ ਟੋਲੀਆਂ।੪।

[1] ਬੱਦਲ, [2] ਟੱਪ, [3] ਬਾਗੀ, [4] ਮੁਸਲਮਾਨ ਜੋ ਉੱਚੀ ਉੱਚੀ ਗਾ ਕੇ ਪੜ੍ਹਦੇ ਹਨ, [5] ਪੂਰੇ ਹੋਣ, [6] ਤੀਰ।

ਜੋ ਕੁਝ ਰੋਜ਼ ਅਜ਼ਲ[1] ਥੀਂ ਹੋਈ, ਲਿਖੀ ਕਲਮ ਨਾ ਮੇਟੇ ਕੋਈ,
ਦੁੱਖਾਂ ਸੂਲਾਂ ਦਿੱਤੀ ਢੋਈ, ਬੁਲ੍ਹਾ ਸ਼ੌਹ ਨੂੰ ਆਖੋ ਕੋਈ,
ਜਿਸ ਨੂੰ ਰੋ ਰਹੀ। ੬।

ਚੇਤ

ਚੇਤ ਚਮਨ ਵਿਚ ਕੋਇਲਾਂ, ਨਿੱਤ ਕੂ ਕੂ ਕਰਨ ਪੁਕਾਰ।
ਮੈਂ ਸੁਣ ਸੁਣ ਝੁਰ ਝੁਰ ਮਰ ਰਹੀ ਕਬ ਘਰ ਆਵੇ ਯਾਰ।
ਹੁਣ ਕੀ ਕਰਾਂ ਜੋ ਆਇਆ ਚੇਤ, ਬਣ ਤਣ ਫੂਲ ਰਹੇ ਸਭ ਖੇਤ,
ਦੇਂਦੇ ਆਪਣਾ ਅੰਤ ਨਾ ਭੇਤ, ਸਾਡੀ ਹਾਰ ਤੁਸਾਡੀ ਜੇਤ[2],
ਹੁਣ ਮੈਂ ਹਾਰੀਆਂ।
ਹੁਣ ਮੈਂ ਹਾਰਿਆ ਆਪਣਾ ਆਪ, ਤੁਹਾਡਾ ਇਸ਼ਕ ਅਸਾਡਾ ਖਾਪ[3],
ਤੇਰੇ ਨੇਹੁੰ ਦਾ ਸ਼ੂਕਿਆ ਤਾਪ, ਬੁਲ੍ਹਾ ਸ਼ੌਹ ਕੀ ਲਾਇਆ ਪਾਪ,
ਕਾਰੇ ਹਾਰੀਆਂ। ੭।

ਵਿਸਾਖ

ਬਸਾਖੀ ਦਾ ਦਿਨ ਕਠਨ ਹੈ ਜੇ ਸੰਗ ਮੀਤ ਨਾ ਹੋ।
ਮੈਂ ਕਿਸ ਕੇ ਆਗੇ ਜਾ ਕਹੂੰ ਇਕ ਮੰਡੀ ਭਾ ਦੋ।

—o—

ਤਾਂ ਮਨ ਭਾਵੇ ਸੁੱਖ ਬਸਾਖ, ਗੁੱਛੀਆਂ ਪਈਆਂ ਪੱਕੀ ਦਾਖ,
ਲਾਖੀ ਲੈ ਘਰ ਆਇਆ ਲਾਖ, ਤਾਂ ਮੈਂ ਬਾਤ ਨਾ ਸਕਾਂ ਆਖ,
ਕਉਂਤਾਂ[4] ਵਾਲੀਆਂ।
ਕੌਂਤਾਂ ਵਾਲੀਆਂ ਡਾਹਢਾ ਜ਼ੋਰ, ਹੁਣ ਮੈਂ ਝੁਰ ਝੁਰ ਹੋਈ ਆਂ ਹੋਰ,
ਕੰਡੇ ਪੁੜੇ[5] ਕਲੇਜੇ ਜ਼ੋਰ, ਬੁਲ੍ਹਾ ਸ਼ੌਹ ਬਿਨ ਕੋਈ ਨਾ ਹੋਰ,
ਜਿਨ ਘੱਤ ਗਾਲੀਆਂ। ੮।

ਜੇਠ

ਜੇਠ ਜੇਹੀ ਮੋਹਿ ਅਗਨ ਹੈ ਜਬ ਕੇ ਬਿਛੜੇ ਮੀਤ।

---

ਦੋਹਰਾ— ਮਾਘੀ ਨ੍ਹਾਵਣ ਆਈਆਂ, ਹੋਰ ਤੀਰਥ ਬਣੇ ਹੈ ਸਾਨ,
ਝ੍ਰਿਮ ਝ੍ਰਿਮ ਬਰਖੇ ਨੈਨ ਦੁਇ, ਮੈਂ ਉਦੂੰ ਕਰਾਂ ਇਸ਼ਨਾਨ।
ਮਾਘ ਮਹੀਨੇ ਜੈਂਦੀ ਤਾਂਘ, ਨੈਂ ਮੁਹਬਤ ਗਈ ਉਲਾਂਘ
ਇਸ਼ਕ ਮੁਅਜ਼ਨ ਦਿੱਤੀ ਬਾਂਗ,
ਰਹਿੰਦੀ ਨਿਤ ਪੀਆ ਦੀ ਤਾਂਘ, ਦੁਆਈਂ ਮੈਂ ਕਰਾਂ।
ਆਖਾਂ ਪਿਆਰੇ ਮੈਂ ਵਲ ਆਉ, ਤੇਰਾ ਮੁਖ ਦੇਖਣ ਦਾ ਚਾਉ
ਭਾਵੇਂ ਹੋਰ ਤੱਤੀ ਨੂੰ ਤਾਉ
ਬੁਲ੍ਹਾ ਸ਼ਹੁ ਨੂੰ ਆਣ ਮਿਲਾਉ, ਨਹੀਂ ਮੈਂ ਜਲ ਮਰਾਂ।

[1] ਧੁਰ, [2] ਜਿੱਤ, [3] ਮੌਤ, [4] ਕੰਤਾਂ, [5] ਵੱਜੇ,।

ਸੁਣ ਸੁਣ ਘੁਣ ਘੁਣ ਝੁਰ ਮਰੋਂ ਜੋ ਤੁਮਰੀ ਯੇਹ ਪਰੀਤ।

—o—

ਲੂਆਂ ਧੁੱਪਾਂ ਪੌਂਦੀਆਂ ਜੇਠ, ਮਜਲਿਸ ਬਹਿੰਦੀ ਬਾਗਾਂ ਹੇਠ,
ਤੱਤੀ ਠੰਡੀ ਵੱਗੇ ਪੇਠ[1], ਦਫ਼ਤਰ ਕੱਢ ਪੁਰਾਣੇ ਸੇਠ
ਮੁਹਰਾ[2] ਖਾਣੀਆਂ।
ਅੱਜ ਕੱਲ ਸੱਦ ਹੋਈ ਅਲਬੱਤਾ[3], ਹੁਣ ਮੈਂ ਆਹ ਕਲੇਜਾ ਤੱਤਾ,
ਨਾ ਘਰ ਕੌਂਤ ਨਾ ਦਾਣਾ ਭੱਤਾ, ਬੁਲ੍ਹਾ ਸ਼ੌਹ ਹੋਰਾਂ ਸੰਗ ਰੱਤਾ,
ਸੀਨੇ ਕਾਨੀਆਂ[4]। ੯।

ਹਾੜ੍ਹ

ਹਾੜ੍ਹ ਸੇਹੇ ਮੋਹੇ ਝਟ ਪਟੇ ਜੋ ਲੱਗੀ ਪਰੇਮ ਕੀ ਆਗ।
ਜਿਸ ਲਾਗੇ ਤਿਸ ਜਲ ਬੁਝੇ ਜੋਂ ਭੌਰ ਜਲਾਵੇ ਭਾਗ।

—o—

ਹੁਣ ਕੀ ਕਰਾਂ ਜੋ ਆਇਆ ਹਾੜ੍ਹ, ਤਨ ਵਿਚ ਇਸ਼ਕ ਤਪਾਯਾ ਭਾੜ[5],
ਤੇਰੇ ਇਸ਼ਕ ਨੇ ਦਿੱਤਾ ਸਾੜ, ਰੋਵਣ ਅੱਖੀਆਂ ਕਰਨ ਪੁਕਾਰ,
ਤੇਰੇ ਹਾਵੜੇ[6]।

---

ਦੋਹਰਾ— ਫਾਗਣ ਫੂਲੇ ਫਾਗ ਮੋਂ ਖੇਲਤ ਹੈ ਨਰ ਨਾਰ
ਪਿਆਰਾ ਨਜ਼ਰ ਨ ਆਵਈ, ਗਲ ਸੂਲੋਂ ਕੇ ਹਾਰ।
ਹੋਰੀ ਖੇਡਣ ਸਈਆਂ ਫਾਗਣ, ਮੇਰੇ ਨੈਣ ਝਲਾਰੀਂ ਵਗਣ
ਔਖੇ ਜੀਂਵਦਿਆਂ ਦਿਨ ਤੱਗਣ,
ਸੀਨੇ ਬਾਣ ਪ੍ਰੇਮ ਕੇ ਲੱਗਣ ਹੋਰੀ ਹੋ ਰਹੀ।
ਜੋ ਕੁਝ ਰੋਜ਼ ਅਜ਼ਲ ਥੀਂ ਹੋਈ, ਹੁਣ ਤਾਂ ਮੂੰਹ ਤੋਂ ਲੱਥੀ ਲੋਈ
ਦੁਖੀਂ ਰੋਲੀਂ ਲਹਾਂ ਨ ਢੋਈ,
ਬੁਲ੍ਹੇ ਸ਼ਾਹ ਨੂੰ ਆਖੇ ਕੋਈ, ਜਿਉਂ ਤਿਉਂ ਜਿਊਂਗੀ। ੬।
ਦੋਹੇਰਾ— ਚੇਤ ਚਮਨ ਮੈਂ ਕੋਇਲਾਂ, ਬਨਤ੍ਰਿਣ ਕਰਨ ਪੁਕਾਰ
ਮੈਂ ਸੁਣਤ ਮਨ ਝੂਰ ਮਰਾ, ਕਬ ਘਰਿ ਆਵੈ ਯਾਰੁ।
ਮੈਂ ਕੀ ਕਰਾਂ ਜੁ ਆਇਆ ਚੇਤ, ਬਨ ਤ੍ਰਿਣ ਫੂਲ ਰਹੇ ਸਭ ਖੇਤ
ਆਪਣਾ ਅੰਤ ਨ ਦਸਦੇ ਭੇਤ,
ਅਸਾਡੀ ਹਾਰ ਤੁਸਾਡੀ ਜੇਤ ਹੁਣ ਮੈਂ ਹਾਰੀਆਂ।
ਹੁਣ ਮੈਂ ਹਾਰਿਆ ਆਪ, ਤੇਰਾ ਇਸ਼ਕ ਅਸਾਡਾ ਖਾਪ
ਹਰਦਮ ਨਾਮ ਤੁਸਾਡਾ ਜਾਪ,
ਬੁਲ੍ਹੇ ਸ਼ਾਹ ਕੀ ਲਾਇਓ ਪਾਪ, ਪਿਡੇੜੇ ਮਾਰੀਆਂ। ੭।

[1] ਹਵਾ, [2] ਜ਼ਹਿਰ, [3] ਜ਼ਰੂਰ, [4] ਤੀਰ, [5] ਪਹਾੜ, ਭਾਂਬੜ, [6] ਹਾਵੇ।

ਹਾੜ੍ਹੇ ਘੱਤਾਂ ਸ਼ਾਮੀ ਅੱਗੇ, ਕਾਸਦ[1] ਲੈ ਕੇ ਪਾਤਰ[2] ਵੱਗੇ,
ਕਾਲੇ ਗਏ ਤੇ ਆਏ ਬੱਗੇ, ਬੁਲ੍ਹਾ ਸ਼ੌਹ ਬਿਨ ਜ਼ਰਾ ਨ ਤੱਗੇ[3],
ਸ਼ਾਮੀਂ ਬਾਹਵੜੇ। ੧੦।

ਸਾਵਣ

ਸਾਵਣ ਸੋਹੇ ਮੇਂਘਲਾ ਘਟ ਸੋਹੇ ਕਰਤਾਰ।
ਠੌਰ ਠੌਰ ਅਨਾਇਤ ਬਸੇ ਪਪੀਹਾ ਕਰੇ ਪੁਕਾਰ।

—o—

ਸੋਹਣ ਮਲਿਹਾਰਾਂ ਸਾਰੇ ਸਾਵਣ, ਦੂਤੀ[4] ਦੁੱਖ ਲੱਗੇ ਉੱਠ ਜਾਵਣ,
ਨੀਂਗਰ[5] ਖੇਡਣ ਕੁੜੀਆਂ ਗਾਵਣ, ਮੈਂ ਘਰ ਰੰਗ ਰੰਗੀਲੇ ਆਵਣ,
ਆਸਾਂ ਪੁੰਨੀਆਂ[6]।
ਮੇਰੀਆਂ ਆਸਾਂ ਰੱਬ ਪੁਚਾਈਆਂ, ਮੈਂ ਤਾਂ ਉੱਨ ਸੰਗ ਅਖੀਆਂ ਲਾਈਆਂ,
ਸਈਆਂ ਦੇਣ ਮੁਬਾਰਕ ਆਈਆਂ, ਸ਼ਾਹ ਅਨਾਇਤ ਆਖਾਂ ਸਾਈਆਂ,
ਆਸਾਂ ਪੁੰਨੀਆਂ। ੧੧।

ਭਾਦੋਂ

ਭਾਦੋਂ ਭਾਵੇ ਤਬ ਸਖੀ ਜੋ ਪਲ ਪਲ ਹੋਵੇ ਮਿਲਾਪ।

---

ਦੋਹਰਾ— ਵੈਸਾਖੀ ਦਿਨ ਕਠਨ ਹੈ, ਜੈਂ ਸੰਗ ਮੀਤ ਨ ਹੋਇ
ਕਿਸ ਆਗੇ ਬਿਧ ਜਾਂ ਕਹਹੁ, ਏਕ ਮੰਡੀ ਭਾ ਦੋਇ।
ਤਾਂ ਮੈਂ ਹੋਵਾਂ ਸੁਖ ਵਿਸਾਖ, ਜੇਕਰ ਆਵੇ ਲੱਖੀ ਲਾਖ
ਕਾਛਾਂ ਪਉਣ ਪੱਕੀਆਂ ਸਾਖ,
ਕਾਈ ਗੱਲ ਨ ਸਾਨੂੰ ਆਖੀ ਕੌਂਤਾਂ ਵਾਲੀਆਂ
ਕੰਤਾਂ ਵਾਲੀਆਂ ਡਾਢਾ ਜ਼ੋਰ ਮੈਂ ਝੁਰ ਥੱਕੀ ਵਾਂਗੂੰ ਮੋਰ
ਕੁੰਡਾ ਪੜੀ ਕਲੇਜੇ ਜੋਰ,
ਬੁਲ੍ਹਾ ਸ਼ਹੁ ਬਿਨਾ ਮੇਰਾ ਨ ਹੋਰ, ਮੈਂ ਕਿਥੇ ਜਾਲੀਆਂ। ੮।
ਦੋਹਰਾ— ਜੇਠ ਜੈਸੀ ਮੁਝ ਅਗਨ ਹੈ, ਜਬ ਕੇ ਬਿਛਰੇ ਮੀਤ
ਹਮ ਉਨ ਬਿਨ ਕਿਚਰਕ ਘਰ ਬਸਹਿ, ਹਮਰੀ ਉਨ ਸੰਗ ਪ੍ਰੀਤਿ
ਲੋਆਂ ਲਾਟਾਂ ਪਾਉਂਦੀਆਂ ਜੇਠ, ਮਜਲਸ ਬੈਠੇ ਬਾਗਾਂ ਹੇਠ
ਤੱਤੀ, ਨਹੀਂ ਠੰਢ ਕਲੇਟੇ ਪੇਟ,
ਦਫਤਰ ਕੱਢ ਪੁਰਾਣੇ ਦੇਖ, ਮੁਹਰਾ ਖਾਨੀਆਂ।
ਅੱਜਕੱਲ ਸੱਦ ਹੋਈ ਅਲਬੱਤਾ, ਸੁਣਕੇ ਆਹ ਕਲੇਜਾ ਤੱਤਾ
ਨ ਘਰ ਕੰਤ ਨ ਦਾਣਾ ਫੱਕਾ,
ਬੁਲ੍ਹਾ ਸ਼ਾਹ ਔਰਾਂ ਸੰਗ ਰੱਤਾ, ਸੀਨਾ ਕਾਨੀਆਂ। ੯।

[1] ਸੁਨੇਹਾ ਲੈਣ ਵਾਲਾ, [2] ਚਿੱਠੀ, [3] ਲੰਘੇ, [4] ਦੂਤ, [5] ਮੁੰਡੇ, [6] ਪੂਰੀਆਂ ਹੋਂਦੀਆਂ।

ਜੋ ਘਟ ਦੇਖੂੰ ਖੋਲ ਕੇ ਘਟ ਘਟ ਦੇ ਵਿਚ ਆਪ।

—o—

ਆ ਹੁਣ ਭਾਦੋਂ ਭਾਗ ਜਗਾਇਆ, ਸਾਹਿਬ ਕੁਦਰਤ ਸੇਤੀ ਆਇਆ,
ਹਰ ਹਰ ਦੇ ਵਿਚ ਆਪ ਸਮਾਇਆ, ਸ਼ਾਹ ਅਨਾਇਤ ਆਪ ਲਖਾਇਆ,
ਤਾਂ ਮੈਂ ਲਖਿਆ
ਆਖਰ ਉਮਰੇ ਹੋਈ ਤਸੱਲਾ, ਪਲ ਪਲ ਮੰਗਣ ਨੈਣ ਤਜੱਲਾ[1],
ਜੋ ਕੁਝ ਹੋਸੀ ਕਰਸੀ ਅੱਲਾ, ਬੁਲ੍ਹਾ ਸ਼ੌਹ ਬਿਨ ਕੁਝ ਨਾ ਭੱਲਾ,
ਪਰੇਮ ਰੱਸ ਚੱਖਿਆ। ੧੨।

---

ਦੋਹਰਾ— ਹਾੜ ਹੈਰਤ ਅਰ ਚਟਪਟੀ, ਲਗੀ ਪ੍ਰੇਮ ਕੀ ਆਗੁ
ਜਿਸ ਲਾਗੇ ਤਿਸ ਜਲ ਬੁਝੇ ਬਹੁੜ ਜਗਾਵੈ ਭਾਗ।
ਲੌਂਦੇ ਭੱਠ ਜੁ ਚੜ੍ਹਦੇ ਹਾੜ, ਤਨ ਵਿਚ ਇਸ਼ਕ ਤਪਾਇਆ ਭਾੜ
ਨੇਹੁੰ ਲਗਾ ਤਾਂ ਦਿਤੀ ਸਾੜ
ਜਿਧਰ ਦੀ ਵਾਹਰ ਤਿਧਰ ਦੀ ਧਾੜ, ਮੇਰੇ ਹਾਉੜੇ।
ਹਾਹੁੜੇ ਕੱਢ ਸੁ ਜਾਨੀ ਅੱਗੇ, ਲੈ ਕੇ ਕਾਸਦ ਪਾਤੀ ਵਗੇ
ਕਾਲੇ ਗਏ ਤੇ ਆਏ ਬੱਗੇ, ਬੁਲ੍ਹਾ ਸ਼ਹੁ ਬਿਨ ਜ਼ਰਾ ਨ ਤੱਗੇ
ਸੁਆਮੀ ਬਾਹੁੜੇ। ੧੦।

ਦੋਹਰਾ— ਸਾਵਣ ਸੋਹੇ ਮੇਘਲਾ, ਘਟ ਸ਼ੋਹੇ ਕਰਤਾਰ
ਸ਼ਾਹ ਇਨਾਇਤ ਛਕ ਰਹੇ, ਚਾਤ੍ਰਿਕ ਕਰਤ ਪੁਕਾਰ।
ਮਲ੍ਹਾਰਾਂ ਗਾਵਣ ਸ਼ਾਦੀ ਸਾਵਣ, ਦੂਤੀ ਦੁਖ ਲਗੇ ਉਠ ਜਾਵਣ
ਨੀਂਗਰ ਖੇਡਣ ਕੁੜੀਆਂ ਗਾਂਵਣ, ਰਲ ਮਿਲ ਬਾਗੀਂ ਪੀਂਘਾਂ ਪਾਵਣ
ਮੈਂ ਘਰਿ ਰੰਗ ਰੰਗੀਲੇ ਆਵਣ, ਆਸਾਂ ਪੁੰਨੀਆਂ।
ਮੇਰੀਆਂ ਆਸਾਂ ਰੱਬ ਪੁਜਾਈਆਂ, ਤਾਂ ਮੈਂ ਆਪਣੇ ਸੰਗਿ ਰਲਾਈਆਂ,
ਸਈਆਂ ਦੇਣ ਮੁਮਾਰਖਾਂ ਆਈਆਂ।
ਸ਼ਾਹ ਇਨਾਇਤ ਆਖਾਂ ਸਾਈਆਂ, ਸ਼ਾਮ ਸਲੋਨੀਆਂ। ੧੧।

ਦੋਹਰਾ— ਭਾਦ੍ਰੋਂ ਭਾਵੈ ਤਉ ਸਖੀ, ਪਲ ਪਲ ਹੋਇ ਮਿਲਾਪ
ਜਬ ਮੈਂ ਦੇਖਉਂ ਮੈਂ ਨਹੀਂ, ਗੁਪਤ ਪ੍ਰਗਟ ਹੈ ਆਪ।
ਲੈ ਹੁਣ ਭਾਦ੍ਰੋਂ, ਭਾਗ ਜਗਾਇਆ, ਸਾਹਿਬ ਕੁਦਰਤ ਸੇਤੀ ਪਾਇਆ
ਹਰਿ ਹਰਿ ਕੇ ਵਹ ਬੀਚ ਸਮਾਇਆ,
ਸ਼ਾਹ ਇਨਾਇਤ ਆਪ ਲਖਾਇਆ, ਤਾਂ ਮੈਂ ਲਖਿਆ
ਤਾਂ ਹੋਈ ਆਖਰ ਉਮਰ ਤਸੱਲਾ, ਜੋ ਕੁਝ ਕਰੇ ਸੋਈ ਕੁਝ ਅੱਲ੍ਹਾ
ਮੰਗਦੇ ਪਲ ਪਲ ਨੈਣ ਤਜੱਲਾ, ਬੁੱਲ੍ਹਾ ਸ਼ਹੁ ਨੇ ਪਾਯਾ ਪੱਲਾ
ਪ੍ਰੇਮ ਰਸ ਚਾਖਿਆ। ੧੨।

[1] ਚਾਨਣ।

# ਦੋਹੜੇ

O

ਬੁੱਲ੍ਹਿਆ ਚੇਰੀ ਮੁਸਲਮਾਨ ਦੀ, ਹਿੰਦੂ ਤੋਂ ਕੁਰਬਾਨ।
ਦੋਹਾਂ ਤੋਂ ਪਾਣੀ ਵਾਰ ਪੀ, ਜੋ ਕਰੇ ਭਗਵਾਨ।

ਦੋਹੜੇ

O

# ਦੋਹੜੇ

ਇਸ ਕਾ ਮੁੱਖ ਇਕ ਜੋਤ ਹੈ ਘੁੰਗਟ[1] ਹੈ ਸੰਸਾਰ।
ਘੁੰਗਟ ਮੇਂ ਵੋਹ ਛੁੱਪ ਗਿਆ ਮੁੱਖ ਪਰ ਆਂਚਲ[2] ਡਾਰ[3]। ੧।
ਉਨ ਕੋ ਮੁੱਖ ਦਿਖਲਾਏ ਹੈ ਜਿਨ ਸੇ ਇਸ ਕੀ ਪ੍ਰੀਤ।
ਇਨ ਕੋ ਹੀ ਮਿਲਤਾ ਹੈ ਵੋਹ ਜੋ ਇਸ ਕੇ ਹੈਂ ਮੀਤ। ੨।
ਮੂੰਹ ਦਿਖਲਾਵੇ ਔਰ ਛਪੇ ਛਲ[4] ਬਲ ਹੈ ਜਗ ਦੇਸ।
ਪਾਸ ਰਹੇ ਔਰ ਨਾ ਮਿਲੇ ਇਸ ਕੇ ਬਿਸਵੇ ਭੇਸ। ੩।
ਬੁੱਲ੍ਹਾ ਕਸਰ[5] ਨਾਮ ਕਸੂਰ ਹੈ ਓਥੇ ਮੂੰਹੋਂ ਨਾ ਸਕਣ ਬੋਲ।
ਓਥੇ ਸੱਚੇ ਗਰਦਨ ਮਾਰੀਏ ਓਥੇ ਝੂਠੇ ਕਰਨ ਕਲੋਲ। ੪।
ਬੁਲ੍ਹਿਆ ਕਸੂਰ ਬੇਦਸਤੂਰ ਓਥੇ ਜਾਣਾ ਬਣਿਆ ਜ਼ਰੂਰ।
ਨਾ ਕੋਈ ਪੁੰਨ ਨਾ ਦਾਨ ਹੈ ਨਾ ਕੋਈ ਲਾਗ ਦਸਤੂਰ[6]। ੫।
ਬੁੱਲ੍ਹਿਆ ਧਰਮਸਾਲਾ ਧੜਵਾਈ ਰਹਿੰਦੇ ਠਾਕੁਰ ਦੁਆਰੇ ਠਗ।
ਵਿਚ ਮਸੀਤਾਂ ਕੋਸੱਤੀਏ[7] ਰਹਿੰਦੇ ਆਸ਼ਕ ਰਹਿਣ ਅਲੱਗ। ੬।
ਬੁਲ੍ਹਿਆ ਵਾਰੇ ਜਾਈਏ ਉਨ੍ਹਾਂ ਤੋਂ ਜਿਹੜੇ ਗੱਲੀਂ ਦੇਣ ਪ੍ਰਚਾ।
ਸੂਈ ਸਲਾਈ ਦਾਨ ਕਰਨ ਤੇ ਆਹਰਣ ਲੈਣ ਛੁਪਾ। ੭।
ਬੁਲ੍ਹਿਆ ਵਾਰੇ ਜਾਈਏ ਉਹਨਾਂ ਤੋਂ ਜਿਹੜੇ ਮਾਰਨ ਗੱਪ ਸ਼ੜੱਪ :
ਕਉਡੀ ਲੱਭੀ ਦੇਣ ਚਾ ਤੇ ਬੁਗ਼ਚਾ[8] ਘਊ-ਘੱਪ[9]। ੮।
ਨਾ ਖ਼ੁਦਾ ਮਸੀਤੇ ਲਭਦਾ ਨਾ ਖ਼ੁਦਾ ਵਿਚ ਕਾਅਬੇ[10]।
ਨਾ ਖ਼ੁਦਾ ਕੁਰਾਨ ਕਿਤਾਬਾਂ ਨਾ ਖ਼ੁਦਾ ਨਿਮਾਜ਼ੇ। ੯।
ਨਾ ਖ਼ੁਦਾ ਮੈਂ ਤੀਰਥ ਡਿੱਠਾ ਐਵੇਂ ਪੈਂਡੇ ਝਾਗੇ[11]।
ਬੁਲ੍ਹਾ ਸ਼ਹੁ ਜਦ ਮੁਰਸ਼ਦ ਮਿਲ ਗਿਆ ਟੁੱਟੇ ਸਭ ਤਗਾਦੇ। ੧੦।
ਬੁਲ੍ਹਿਆ ਪਰਸੋਂ ਕਾਫ਼ਰ ਥੀ ਗਈਉਂ ਬੁੱਤ ਪੂਜਾ ਕੀਤੀ ਕਲ।
ਅਸੀਂ ਜਾ ਬੈਠੇ ਘਰ ਆਪਣੇ ਓਥੇ ਕਰਨ ਨਾ ਮਿਲੀਆ ਗੱਲ। ੧੧।
ਬੁਲ੍ਹਿਆ ਗ਼ੈਨ ਗ਼ਰੂਰਤ[12] ਸਾੜ ਸੁੱਟ ਤੇ ਮਾਣ ਖੂਹੇ ਵਿਚ ਪਾ।
ਤਨ ਮਨ ਦੀ ਸੁਰਤ ਗਵਾ ਵੇ ਘਰ ਆਪ ਮਿਲੇਗਾ ਆ। ੧੨।
ਬੁਲ੍ਹਿਆ ਹਿਜਰਤ[13] ਵਿਚ ਇਸਲਾਮ ਦੇ ਮੇਰਾ ਨਿੱਤ ਹੈ ਖ਼ਾਸ ਅਰਾਮ।

---

[1] ਘੁੰਡ, [2] ਪੱਲਾ, [3] ਲੈ ਲੈ, [4] ਛਲਾਵਾ, [5] ਦੋਸ਼, [6] ਰਿਵਾਜ, [7] ਝੂਠੇ, [8] ਗੰਢੜੀ, [9] ਲੁਕਾਉਣਾ, [10] ਮੁਸਲਮਾਨ, [11] ਕੀਤੇ, [12] ਅਹੰਕਾਰ, [13] ਇਕ ਥਾਂ ਤੋਂ ਦੂਜੀ ਥਾਂ ਤੇ ਜਾਣਾ।

ਨਿੱਤ ਨਿੱਤ ਮਰਾਂ ਤੇ ਨਿੱਤ ਨਿੱਤ ਜੀਵਾਂ ਮੇਰਾ ਨਿੱਤ ਨਿੱਤ ਕੂਚ ਮੁਕਾਮ। ੧੩।
ਬੁਲ੍ਹਿਆ ਇਸ਼ਕ ਸਜਣ ਦੇ ਆਏ ਕੇ ਸਾਨੂੰ ਕੀਤੋ ਸੂ ਡੂਮ।
ਉਹ ਪ੍ਰਭ ਅਸਾਡਾ ਸਖ਼ੀ ਹੈ ਮੈਂ ਸੇਵਕ ਹੂੰ ਸ਼ੂਮ। ੧੪।
ਬੁਲ੍ਹਿਆ ਆਸ਼ਕ ਹੋਇਉਂ ਰੱਬ ਦਾ ਮੁਲਾਮਤ[1] ਹੋਈ ਲਾਖ।
ਲੋਗ ਕਾਫ਼ਰ[2] ਕਾਫ਼ਰ ਆਖਦੇ ਤੂੰ ਆਖੋ ਆਖੋ ਆਖ। ੧੫।
ਬੁਲ੍ਹਿਆ ਪੈਂਡੇ ਪੜੇ ਪਰੇਮ ਕੇ ਕੀਆ ਪੈਂਡਾ ਆਵਾਗੌਣ।
ਅੰਧੇ ਕੋ ਅੰਧਾ ਮਿਲ ਗਿਆ ਰਾਹ ਬਤਾਵੇ ਕੌਣ। ੧੬।
ਬੁਲ੍ਹਿਆ ਮਨ ਮੰਜੋਲਾ[3] ਮੁੰਜ ਦਾ ਕਿਤੇ ਗੋਸ਼ੇ ਬਹਿ ਕੇ ਕੁੱਟ।
ਇਹ ਖ਼ਜ਼ਾਨਾ ਤੈਨੂੰ ਅਰਸ਼ ਦਾ ਤੂੰ ਸੰਭਲ ਸੰਭਲ ਕੇ ਲੁੱਟ। ੧੭।
ਬੁਲ੍ਹਿਆ ਚੇਰੀ[4] ਮੁਸਲਮਾਨ ਦੀ ਹਿੰਦੂ ਤੋਂ ਕੁਰਬਾਨ।
ਦੋਹਾਂ ਤੋਂ ਪਾਣੀ ਵਾਰ ਪੀ ਜੋ ਕਰੇ ਭਗਵਾਨ। ੧੮।
ਬੁਲ੍ਹਿਆ ਮੁੱਲਾਂ ਅਤੇ ਮਸਾਲਚੀ ਦੋਹਾਂ ਇੱਕੋ ਚਿੱਤ।
ਲੋਕਾਂ ਕਰਦੇ ਚਾਨਣਾ ਆਪ ਹਨੇਰੇ ਨਿੱਤ। ੧੯।
ਬੁਲ੍ਹਿਆ ਪੀ ਸ਼ਰਾਬ ਤੇ ਖਾ ਕਬਾਬ ਹੇਠ ਬਾਲ ਹੱਡਾਂ ਦੀ ਅੱਗ।
ਚੋਰੀ ਕਰ ਤੇ ਭੰਨ ਘਰ ਰੱਬ ਦਾ ਓਸ ਠੱਗਾਂ ਦੇ ਠੱਗ ਨੂੰ ਠੱਗ। ੨੦।
ਬੁਲ੍ਹਿਆ ਚਲ ਸੁਨਿਆਰ ਦੇ ਜਿੱਥੇ ਗਹਿਣੇ ਘੜੀਏ ਲਾਖ।
ਸੂਰਤ ਆਪੋ ਆਪਣੀ ਤੂੰ ਇੱਕੋ ਰੂਪਾ[5] ਆਖ। ੨੧।
ਫਿਰੀ ਰੁੱਤ ਸ਼ਗੂਫਿਆਂ[6] ਵਾਲੀ ਚਿੜੀਆਂ ਚੁਗਣ ਨੂੰ ਆਈਆਂ।
ਇਕਨਾਂ ਨੂੰ ਜੁਰਿਆਂ[7] ਲੈ ਖਾਧਾ ਇਕਨਾਂ ਨੂੰ ਫਾਹੀਆਂ ਲਾਈਆਂ।
ਇਕਨਾਂ ਨੂੰ ਆਸ ਮੁੜਨ ਦੀ ਆਹੀ ਇਕ ਸੀਖ ਕਬਾਬ ਚੜ੍ਹਾਈਆਂ।
ਬੁਲ੍ਹੇ ਸ਼ਾਹ ਕੀ ਵੱਸ ਉਨ੍ਹਾਂ ਦੇ ਉਹ ਕਿਸਮਤ ਮਾਰ ਫਸਾਈਆਂ। ੨੨।
ਬੁਲ੍ਹਿਆ ਅੱਛੇ ਦਿਨ ਤੋ ਪਿੱਛੇ ਗਏ ਜਬ ਹਰ ਸੇ ਕੀਆ ਨਾ ਹੇਤ[8]।
ਅਬ ਪਛਤਾਵਾ ਕਿਆ ਕਰੇ ਜਬ ਚਿੜੀਆਂ ਚੁਗ ਗਈ ਖੇਤ। ੨੩।
ਉਹ ਹਾਦੀ[9] ਮੇਰੇ ਅੰਦਰ ਬੋਲਿਆ ਰੁੜ੍ਹ ਪੁੜ੍ਹ ਗਏ ਗੁਨਾਹਾਂ।
ਪਹਾੜੀਂ ਲੱਗਾ ਬਾਜਰਾ ਸ਼ਹਿਤੂਤ ਲੱਗੇ ਫਰਵਾਹਾਂ। ੨੪।
ਅੱਲਾ ਤੋਂ ਮੈਂ ਤੇ ਕਰਜ਼ ਬਣਾਇਆ ਹੱਥੋਂ ਤੂੰ ਮੇਰਾ ਕਰਜ਼ਾਈ।
ਓਥੇ ਤਾਂ ਮੇਰੀ ਪ੍ਰਵਰਿਸ਼[10] ਕੀਤੀ ਜਿਥੇ ਕਿਸੇ ਨੂੰ ਖ਼ਬਰ ਨ ਕਾਈ।
ਓਥੋਂ ਤਾਹੀਂ ਆਏ ਏਥੇ ਜਾਂ ਪਹਿਲੇ ਰੋਜ਼ੀ ਆਈ।
ਬੁਲ੍ਹੇ ਸ਼ਾਹ ਹੈ ਆਸ਼ਕ ਜਿਸ ਤਹਿਕੀਕ[11] ਹਕੀਕਤ[12] ਪਾਈ। ੨੫।

---

[1] ਬਦਨਾਮੀ, [2] ਝੂਠਾ, [3] ਛੋਟੀ ਮੁੰਜ ਦੀ ਗੰਢ, [4] ਮੁਰੀਦ, [5] ਚਾਂਦੀ, [6] ਕਰੂੰਬਲਾਂ ਫੁਟਣੀਆਂ, [7] ਚਿੜੀਆਂ ਨੂੰ ਮਾਰ ਕੇ ਖਾਣ ਵਾਲਾ ਤਿਰਮਚੀ, [8] ਹਿਤ, ਪਿਆਰ, [9]ਹਦਾਇਤ ਕਰਨ ਵਾਲਾ, [10] ਪਾਲਣਾ, [11] ਭਾਲ, [12] ਸੱਚ।

ਬੁਲ੍ਹਿਆ ਕਨਕ[1] ਕੌਡੀ ਕਾਮਨੀ ਤੀਨੋਂ ਹੀ ਤਲਵਾਰ।
ਆਏ ਥੇ ਨਾਮ ਜਪਨ ਕੋ ਔਰ ਵਿਚੇ ਲੀਤੇ ਮਾਰ।੨੬।
ਭੱਠ ਨਮਾਜ਼ਾਂ ਤੇ ਚਿੱਕੜ ਰੋਜ਼ੇ ਕਲਮੇ ਤੇ ਫਿਰ ਗਈ ਸਿਆਹੀ।
ਬੁੱਲ੍ਹੇ ਸ਼ਾਹ ਸ਼ਹੁ ਅੰਦਰੋਂ ਮਿਲਿਆ ਭੁੱਲੀ ਫਿਰੇ ਲੋਕਾਈ[2]।੨੭।
ਬੁਲ੍ਹਿਆ ਆਉਂਦਾ ਸਾਜਨ ਵੇਖ ਕੇ ਜਾਂਦਾ ਮੂਲ ਨਾ ਵੇਖ।
ਮਾਰੇ ਦਰਦ ਫਰਾਕ ਦੇ ਬਣ ਬੈਠੇ ਬਾਹਮਣ ਸ਼ੇਖ਼।੨੮।
ਬੁੱਲ੍ਹੇ ਸ਼ਾਹ ਉਹ ਕੌਣ ਹੈ ਉੱਤਮ ਤੇਰਾ ਯਾਰ।
ਓਸੇ ਕੇ ਹਾਥ ਕੁਰਾਨ ਹੈ ਓਸੇ ਗਲ ਜ਼ੁੰਨਾਰ[3]।੨੯।
ਬੁਲ੍ਹੇ ਚਲ ਬਵਰਚੀ ਖ਼ਾਨੇ ਯਾਰ ਦੇ ਜਿੱਥੇ ਕੋਹਾਕੋਹੀ[4] ਹੋ।
ਓਥੇ ਮੋਟੇ ਕੁੱਸਣ[5] ਬੱਕਰੇ ਤੂੰ ਲਿੱਸਾ ਮਿਲੇ ਨਾ ਢੋ।੩੦।
ਬੁੱਲ੍ਹੇ ਨੂੰ ਲੋਕ ਮੱਤੀਂ ਦੇਂਦੇ ਬੁੱਲ੍ਹਿਆ ਤੂੰ ਜਾ ਬਹੁ ਮਸੀਤੀ।
ਵਿਚ ਮਸੀਤਾਂ ਕੀ ਕੁਝ ਹੁੰਦਾ ਜੇ ਦਿਲੋਂ ਨਿਮਾਜ਼ ਨਾ ਕੀਤੀ।
ਬਾਹਰੋਂ ਪਾਕ ਕੀਤੇ ਕੀ ਹੁੰਦਾ ਜੇ ਅੰਦਰੋਂ ਨਾ ਗਈ ਪਲੀਤੀ।
ਬਿਨ ਮੁਰਸ਼ਦ ਕਾਮਲ ਬੁੱਲਿਆ ਤੇਰੀ ਐਵੇਂ ਗਈ ਇਬਾਦਤ ਕੀਤੀ।੩੧।
ਆਪਣੇ ਤਨ ਦੀ ਖ਼ਬਰ ਨ ਕਾਈ ਸਾਜਨ ਦੀ ਖ਼ਬਰ ਲਿਆਵੇ ਕੌਣ।
ਨਾ ਹੂੰ ਖ਼ਾਕੀ ਨਾ ਹੂੰ ਆਤਸ਼ ਨਾ ਹੂੰ ਪਾਣੀ ਪਉਣ।
ਕੁੱਪੇ ਵਿਚ ਰੋੜ ਖੜਕਦੇ ਮੂਰਖ ਆਖਣ ਬੋਲੇ ਕੌਣ।
ਬੁਲ੍ਹਾ ਸਾਈਂ ਘਟ ਘਟ ਰਵਿਆ ਜਿਉਂ ਆਟੇ ਵਿਚ ਲੌਣ[6]।੩੨।
ਅਰਬਾ ਅਨਾਸਰ[7] ਮਹਿਲ[8] ਬਣਾਯੋ ਵਿਚ ਵੜ ਬੈਠਾ ਆਪੇ।
ਆਪੇ ਕੁੜੀਆਂ ਆਪੇ ਨੀਂਗਰ ਆਪੇ ਬਣਨਾ ਏਂ ਮਾਪੇ।

---

ਪਾਠਾਂਤਰ

ਆਪਣੇ ਤਨ ਦੀ ਖ਼ਬਰ ਨਾ ਕੋਈ
ਸਾਜਨ ਦੀ ਖ਼ਬਰ ਲਿਆਵੇ ਕੌਣ।
ਇਕ ਜੰਮਦੇ ਇਕ ਮਰ ਮਰ ਜਾਂਦੇ
ਏਹੋ ਆਵਾਗੌਣ।
ਨਾ ਹਮ ਖ਼ਾਕੀ ਨਾ ਹਮ ਆਤਸ਼
ਨਾ ਪਾਣੀ ਨਾ ਪੌਣ।
ਕੁੱਪੇ ਦੇ ਵਿਚ ਰੋੜ ਖੜਕਦਾ
ਮੂਰਖ ਆਖਣ ਬੋਲੇ ਕੌਣ?
ਬੁਲ੍ਹਾ ਸਾਈਂ ਘਟ ਘਟ ਰਵਿਆ
ਜਿਉਂ ਆਟੇ ਵਿਚ ਲੌਣ।

[1] ਸੋਨਾ, [2] ਜਨਤਾ, [3] ਜੰਞੂ, ਜਨੇਊ, [4] ਮਾਰੋ ਮਾਰ, [5] ਕਤਲ ਹੋਣ, [6] ਲੂਣ, [7] ਤੱਤ, [8] ਸਰੀਰ।

ਆਪੇ ਮਰੇਂ ਤੇ ਆਪੇ ਜੀਵੇਂ ਆਪੇ ਕਰੇਂ ਸਿਆਪੇ।
ਬੁਲ੍ਹਿਆ ਜੋ ਕੁਝ ਕੁਦਰਤ ਰੱਬ ਦੀ ਆਪੇ ਆਪ ਸਿੰਵਾਪੇ। ੩੩।
ਬੁਲ੍ਹਿਆ ਰੰਗ ਮਹੱਲੀਂ ਜਾ ਚੜ੍ਹਿਉਂ ਲੋਕੀਂ ਪੁੱਛਣ ਆਖਣ ਖ਼ੈਰ।
ਅਸਾਂ ਇਹ ਕੁਝ ਦੁਨੀਆਂ ਤੋਂ ਵਟਿਆ ਮੂੰਹ ਕਾਲਾ ਤੇ ਨੀਲੇ ਪੈਰ। ੩੪।
ਇਟ ਖੜਿਕੇ ਦੁੱਕੁੜ ਵੱਜੇ ਤੱਤਾ ਹੋਵੇ ਚੁਲ੍ਹਾ।
ਆਵਣ ਫ਼ਕੀਰ ਤੇ ਖਾ ਖਾ ਜਾਵਣ ਰਾਜ਼ੀ ਹੋਵੇ ਬੁਲ੍ਹਾ। ੩੫।
ਬੁਲ੍ਹਿਆ ਜੈਸੀ ਸੂਰਤ ਐਨ[1] ਦੀ ਤੈਸੀ ਸੂਰਤ ਗ਼ੈਨ[2]।
ਇਕ ਨੁੱਕਤੇ ਦਾ ਫੇਰ ਹੈ ਭੁੱਲਾ ਫਿਰੇ ਜਹਾਨ। ੩੬।
ਬੁਲ੍ਹਿਆ ਖਾ ਹਰਾਮ ਤੇ ਪੜ੍ਹ ਸ਼ੁਕਰਾਨਾ ਕਰ ਤੋਬਾ ਤਰਕ ਸਵਾਬੋਂ[3]।
ਛੋੜ ਮਸੀਤ ਤੇ ਪਕੜ ਕਿਨਾਰਾ ਤੇਰੀ ਛੁੱਟਸੀ ਜਾਨ ਅਜ਼ਾਬੋਂ[4]।
ਉਹ ਹਰਫ਼ ਨਾ ਪੜ੍ਹੀਏ ਮਤ ਰਹਿਸੀ ਜਾਨ ਜਵਾਬੋਂ।
ਬੁਲ੍ਹੇ ਸ਼ਾਹ ਚਲ ਓਥੇ ਚਲੀਏ ਜਿਹੜੇ ਮਨ੍ਹਾਂ ਨਾ ਕਰਨ ਸ਼ਰਾਬੋਂ। ੩੭।
ਬੁਲ੍ਹਿਆ ਜੇ ਤੂੰ ਗ਼ਾਜ਼ੀ[5] ਬਨਣਾ ਏਂ ਲੱਕ ਬੰਨ੍ਹ ਤਲਵਾਰ।
ਪਹਿਲੋਂ ਰੰਘੜ ਮਾਰ ਕੇ ਪਿੱਛੋਂ ਕਾਫ਼ਰ ਮਾਰ।੩੮।
ਬੁਲ੍ਹਿਆ ਹਰ ਮੰਦਰ ਮੇਂ ਆਏਕੇ ਕਹੋ ਲੇਖਾ ਦਿਓ ਬਤਾ।
ਪੜ੍ਹੇ ਪੰਡਿਤ ਪਾਂਧੇ ਦੂਰ ਕੀਏ ਅਹਿਮਕ[6] ਲੀਏ ਬੁਲਾ। ੩੯।
ਵਹਦਤ[7] ਦੇ ਦਰਿਆ ਦਸੇਂਦੇ ਮੇਰੀ ਵਹਦਤ ਕਿਤਵਲ ਧਾਈ।
ਮੁਰਸ਼ਦ ਕਾਮਿਲ[8] ਪਾਰ ਲੰਘਾਇਆਂ ਬਾਝ ਤੁਲ੍ਹੇ[9] ਸੁਰਨਾਹੀ। ੪੦।
ਬੁਲ੍ਹਿਆ ਸਭ ਮਜਾਜ਼ੀ ਪੌੜੀਆਂ ਤੂੰ ਹਾਲ ਹਕੀਕਤ ਵੇਖ।
ਜੋ ਕੋਈ ਓਥੇ ਪਹੁੰਚਿਆ ਚਾਹੇ ਭੁੱਲ ਜਾਏ ਸਲਾਮਅਲੇਕ[10]। ੪੧।
ਬੁਲ੍ਹਿਆ ਕਾਜ਼ੀ ਰਾਜ਼ੀ ਰਿਸ਼ਵਤੇ ਮੁੱਲਾਂ ਰਾਜ਼ੀ ਮੌਤ।
ਆਸ਼ਕ ਰਾਜ਼ੀ ਰਾਗ ਤੇ ਨਾ ਪਰਤੀਤ ਘਟ ਹੋਤ। ੪੨।
ਠਾਕੁਰ ਦਵਾਰੇ ਠੱਗ ਬਸੇਂ ਭਾਈ ਦਵਾਰ ਮਸੀਤ।
ਹਰਿ ਕੇ ਦਵਾਰੇ ਭਿੱਖ ਬਸੇਂ ਹਮਰੀ ਇਹ ਪਰਤੀਤ। ੪੩।
ਬੁਲ੍ਹੇ ਸ਼ਾਹ ਚਲ ਓਥੇ ਚਲੀਏ ਜਿੱਥੇ ਸਾਰੇ ਹੋਵਣ ਅੰਨ੍ਹੇ।
ਨਾ ਕੋਈ ਸਾਡੀ ਕਦਰ ਪਛਾਣੇ ਨਾ ਕੋਈ ਸਾਨੂੰ ਮੰਨੇ। ੪੪।
ਬੁਲ੍ਹਿਆ ਧਰਮਸਾਲਾ ਵਿਚ ਨਾਹੀਂ ਜਿਥੇ ਮੋਮਨ ਭੋਗ ਪਵਾਏ।
ਵਿਚ ਮਸੀਤਾਂ ਧੱਕੇ ਮਿਲਦੇ ਮੁੱਲਾਂ ਤਿਊੜੀ ਪਾਏ।
ਦੌਲਤਮੰਦਾਂ ਨੇ ਬੂਹਿਆਂ ਉੱਤੇ ਚੋਬਦਾਰ[11] ਬਹਾਏ।
ਪਕੜ ਦਰਵਾਜ਼ਾ ਰੱਬ ਸੱਚੇ ਦਾ ਜਿੱਥੋਂ ਦੁੱਖ ਦਿਲ ਦਾ ਮਿਟ ਜਾਏ। ੪੫।

---

[1] ਅਨਾਇਤ, ਕਿਰਪਾ, [2] ਗ਼ਰੂਰ, ਹੰਕਾਰ, [3] ਪਵਿੱਤ੍ਰਤਾ ਕੋਲੋਂ, [4] ਦੁੱਖ ਤੋਂ, [5] ਯੋਧਾ, [6] ਬੇਸਮਝ, [7] ਏਕਤਾ, [8] ਪੂਰਾ, [9] ਬੇੜੀ, [10] ਸਲਾਮ ਅਲੈਕਮ (ਮੁਸਲਮਾਨਾਂ ਦੀ ਇਕ ਦੂਜੇ ਨੂੰ ਸ਼ੁਭ ਇੱਛਾ ਦੇ ਸ਼ਬਦ), [11] ਪਹਿਰੇਦਾਰ।

ਹੋਰ ਨੇ ਸਭੇ ਗਲੜੀਆਂ ਅੱਲਾਹ ਅੱਲਾਹ ਦੀ ਗੱਲ।
ਕੁਝ ਰੌਲਾ ਪਾਇਆ ਆਲਮਾਂ[1] ਕੁਝ ਕਾਗਜ਼ਾਂ[2] ਪਾਯਾ ਝੱਲ। ੪੬।
ਬੁਲ੍ਹਿਆ ਮੈਂ ਮਿੱਟੀ ਘੁਮਿਆਰ ਦੀ ਗੱਲ ਆਖ ਨਾ ਸਕਦੀ ਏਕ.
ਤਤੜ[3] ਮੇਰਾ ਕਿਉਂ ਘੜਿਆ ਮਤ ਜਾਏ ਅਲੇਕ ਸਲੇਕ। ੪੭।
ਕਣਕ ਕੌਡੀ ਕਾਮਨੀ ਤੀਨੋਂ ਕੀ ਤਲਵਾਰ।
ਆਇਆ ਸੈਂ ਜਿਸ ਬਾਤ ਕੋ ਭੂਲ ਗਈ ਵੋਹ ਬਾਤ। ੪੮।

---

[1] ਵਿਦਵਾਨਾਂ ਨੇ, [2] ਕਿਤਾਬਾਂ, [3] ਭਾਂਡਾ।

# ਸੀਹਰਫ਼ੀਆਂ

✳

ਅਲਫ਼ ਆਂਵਦਿਆਂ ਤੋਂ ਮੈਂ ਸਦਕੜੇ ਹਾਂ।
ਜੀਮ ਜਾਂਦਿਆਂ ਤੋਂ ਸਿਰ ਵਾਰਨੀ ਹਾਂ।

✳

# ਸੀਹਰਫ਼ੀਆਂ

## ਪਹਿਲੀ ਸੀਹਰਫ਼ੀ

ਲਾਗੀ ਰੇ ਲਾਗੀ ਬਲ ਬਲ ਜਾਵੇ।
ਇਸ ਲਾਗੀ ਕੋ ਕੌਣ ਬੁਝਾਵੇ।

ਅਲਫ਼—ਅੱਲਾ ਜਿਸ ਦਿਲ ਪਰ ਹੋਵੇ, ਮੂੰਹ ਜ਼ਰਦੀ[1] ਅੱਖੀਂ ਲਹੂ ਭਰ ਰੋਵੇ,
ਜੀਵਨ ਆਪਣੇ ਤੋਂ ਹੱਥ ਧੋਵੇ ਜਿਸ ਨੂੰ ਬਿਰਹੋਂ ਅੱਗ ਲਗਾਵੇ,
ਲਾਗੀ ਰੇ ਲਾਗੀ ਬਲ ਬਲ ਜਾਵੇ।

—o—

ਬੇ—ਬਾਲਣ ਮੈਂ ਤੇਰਾ ਹੋਈ, ਇਸ਼ਕ ਨਜ਼ਾਰੇ ਆਣ ਵਗੋਈ,
ਰੋਂਦੇ ਨੈਣ ਨਾ ਲੈਂਦੇ ਢੋਈ, ਲੂਣ ਫੱਟਾਂ ਤੇ ਕੀਕਰ ਲਾਵੇ,
ਲਾਗੀ ਰੇ ਲਾਗੀ ਬਲ ਬਲ ਜਾਵੇ।

—o—

ਤੇ—ਤੇਰੇ ਸੰਗ ਪਰੀਤ ਲਗਾਈ, ਜੀਊ[2] ਜਾਮੇ[3] ਦੀ ਕੀਤੀ ਸਾਈ,
ਮੈਂ ਬਕਰੀ ਤੁਧ ਕੋਲ ਕਸਾਈ, ਕਟ ਕਟ ਮਾਸ ਹੱਡਾਂ ਨੂੰ ਖਾਵ੍ਹੇ,
ਲਾਗੀ ਰੇ ਲਾਗੀ ਬਲ ਬਲ ਜਾਵੇ।

—o—

ਸੇ—ਸਾਬਤ ਨੇਹੁੰ ਲਾਇਆ ਮੈਨੂੰ, ਦੂਜਾ ਕੂਕ ਸੁਣਾਵਾਂ ਕੀਹਨੂੰ,
ਰਾਤ ਅੱਧੀ ਉੱਠ ਠਿਲਦੀ ਨੈ ਨੂੰ, ਕੂੰਜਾਂ ਵਾਂਙ ਪਈ ਕੁਰਲਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਜੀਮ—ਜਹਾਨੋਂ ਹੋਈ ਸਾਂ ਨਿਆਰੀ, ਲਗਾ ਨੇਹੁੰ ਤਾਂ ਹੋਏ ਭਿਕਾਰੀ[4],
ਨਾਲ ਸਰ੍ਹੋਂ ਦੇ ਬਣੇ ਪਸਾਰੀ, ਦੂਜਾ ਦੇ ਮਿਹਣੇ ਜਗ ਤਾਵੇ,
ਇਸ ਲਾਗੇ ਕੋ ਕੌਣ ਬੁਝਾਵੇ।

—o—

ਹੇ—ਹੈਰਤ[5] ਵਿਚ ਸ਼ਾਂਤ ਨਾਹੀ, ਜ਼ਾਹਰ[6] ਬਾਤਨ[7] ਮਾਰਨ ਢਾਈਂ,
ਝਾਤ ਘੱਤਣ ਨੂੰ ਲਾਵਣ ਵਾਹੀਂ, ਸੀਨੇ ਸੂਲ ਪਰੇਮ ਦੇ ਧਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

---

[1] ਪੀਲਤਣ, [2] ਜਾਨ, [3] ਸਰੀਰ, [4] ਭਿਖਾਰੀ, [5] ਹੈਰਾਨੀ, [6] ਬਾਹਰੋਂ, [7] ਅੰਦਰੋਂ।

ਖ਼ੇ—ਖ਼ੂਬੀ ਹੁਣ ਉਹ ਨਾ ਰਹੀਆ? ਜਬ ਕੀ ਸਾਂਗ[1] ਕਲੇਜੇ ਸਹੀਆ!
ਆਈਂ ਨਾਲ ਪੁਕਾਰਾਂ ਕਹੀਆ! ਤੁਧ ਬਿਨ ਕੌਣ ਜੋ ਆਣ ਬੁਝਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਦਾਲ—ਦੂਰੋਂ ਦੁੱਖ ਦੂਰ ਨਾ ਹੋਵੇ, ਫ਼ੱਕਰ ਫ਼ਰਾਕੋਂ[2] ਬਹੁਤਾ ਰੋਵੇ,
ਤਨ ਭੱਠੀ ਦਿਲ ਖਿੱਲਾਂ ਧਨੋਵੇ, ਇਸ਼ਕ ਅੱਖਾਂ ਵਿਚ ਮਿਰਚਾਂ ਲਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਜ਼ਾਲ—ਜ਼ੌਕ ਦੁਨੀਆਂ ਤੇ ਇਤਨਾ ਕਰਨਾ, ਖ਼ੌਫ਼ ਹਸ਼ਰ[3] ਦੇ ਥੀਂ ਡਰਨਾ,
ਚਲਣਾ ਨਬੀ ਸਾਹਿਬ ਦੇ ਸਰਨਾ, ਓੜਕ ਦਾ ਹਿਸਾਬ ਕਰਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਰੇ—ਰੋਜ਼ ਹਸ਼ਰ ਕੋਈ ਰਹੇ ਨ ਖ਼ਾਲੀ, ਲੈ ਹਿਸਾਬ ਦੋ ਜਗ ਦਾ ਵਾਲੀ,
ਜ਼ੇਰ ਜ਼ਬਰ ਸਭ ਭੁੱਲਣ ਆਲੀ, ਤਿਸ ਦਿਨ ਹਜ਼ਰਤ ਆਪ ਛੁਡਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਜ਼ੇ—ਜ਼ੁਹਦ[4] ਕਮਾਈ ਚੰਗੀ ਕਰੀਏ, ਜੇਕਰ ਮਰਨ ਤੋਂ ਅੱਗੇ ਮਰੀਏ,
ਫਿਰ ਮੋਏ ਭੀ ਉਸ ਤੋਂ ਡਰੀਏ, ਮਤ ਮੋਇਆਂ ਨੂੰ ਪਕੜ ਮੰਗਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਸੀਨ—ਸਾਈਂ ਬਿਨ ਜਾ ਨਾ ਕੋਈ, ਜਿਤਵਲ ਵੇਖਾਂ ਓਹੀ ਓਹੀ,
ਹੋਰ ਕਿਤੇ ਵਲ ਮਿਲੇ ਨਾ ਢੋਈ, ਮੁਰਸ਼ਦ ਮੇਰਾ ਪਾਰ ਲੰਘਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਸ਼ੀਨ—ਸ਼ਾਹ ਅਨਾਇਤ ਮੁਰਸ਼ਦ ਮੇਰਾ, ਜਿਸ ਨੇ ਕੀਤਾ ਮੈਂ ਵਲ ਫੇਰਾ,
ਚੁੱਕ ਗਿਆ ਸਭ ਝਗੜਾ ਝੇੜਾ, ਹੁਣ ਮੈਨੂੰ ਭਰਮਾਵੇ ਤਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਸੁਆਦ—ਸਬਰ ਨਾ ਆਵੇ ਮੈਨੂੰ ਖੱਲ੍ਹੀ ਵਸਤ ਬਾਜ਼ਾਰ,
ਕਾਸਦ[5] ਲੈ ਕੇ ਵਿਦਿਆ ਹੋਇਆ ਜਾ ਵੜਿਆ ਦਰਬਾਰ,
ਅੱਗੋਂ ਮਿਲਿਆ ਆਇ ਕੇ ਉਹਨੂੰ ਸੋਹਣਾ ਸ਼ੇਰ ਸਵਾਰ,

---

[1] ਬਰਛੀ, [2] ਵਿਛੋੜੇ ਨਾਲ, [3] ਅੰਤ, ਮੌਤ, [4] ਤਪ, [5] ਸੁਨੇਹਾ

ਰਸਤੇ ਵਿਚ ਅੰਗੁਸ਼ਤਰੀ[1] ਆਹੀ ਇਹ ਵੀ ਦਿਲ ਬਹਿਲਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਜ਼ੁਆਦ—ਜ਼ਰੂਰੀ ਯਾਦ ਅੱਲਾ ਦੀ ਕਰੇ ਸਵਾਲ ਰਸੂਲ,
ਨੱਵੇ ਹਜ਼ਾਰ ਕਲਾਮ ਸੁਣਾਈ ਪਈ ਦਰਗਾਹ ਕਬੂਲ,
ਇਹ ਮਜਾਜ਼ੀ ਜ਼ਾਤ ਹਕੀਕੀ ਵਾਸਲ ਵਸਲ ਵਸੂਲ,
ਫ਼ਾਰਗ਼ ਹੋ ਕੇ ਹਜ਼ਰਤ ਓਥੇ ਆਵੇ ਖਾਣਾ ਖਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਤੋਏ— ਤਲਬ[2] ਦੀਦਾਰ ਦੀ ਆਹੀ ਕੀਤਾ ਕਰਮ ਸੱਤਾਰ[3]
ਜਲਵਾ ਫੇਰ ਇਲਾਹੀ ਦਿੱਤਾ ਹਜ਼ਰਤ ਨੂੰ ਗ਼ੱਫ਼ਾਰ[4],
ਹੱਥ ਨੂਰਾਨੀ ਗ਼ੈਬੋਂ ਆਵੇ ਮੁੰਦਰੀ ਦਾ ਚਮਕਾਰ,
ਬੁਲ੍ਹਾ ਖ਼ਲਕ[5] ਮੁਹੰਮਦੀ ਕੀਤੋ ਤਾਂ ਇਹ ਕੀ ਕਹਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਜ਼ੋਏ— ਜ਼ਾਹਰ ਮਲੂਮ ਨਾ ਕੀਤਾ ਹੋਇਆ ਦੀਦਾਰ ਭਲਾਵੇ,
ਰਲ ਕੇ ਸਈਆਂ ਖਾਣਾ ਖਾਧਾ ਜ਼ੱਰਾ ਅੰਤ ਨਾ ਆਵੇ,
ਉਹ ਅੰਗੂਠੀ ਆਪ ਪਛਾਤੀ ਆਪਣੀ ਆਪ ਜਿਤਾਵੇ,
ਬੁਲ੍ਹਾ ਹਜ਼ਰਤ ਰੁਖ਼ਸਤ[6] ਹੋ ਕੇ ਆਪਣੇ ਯਾਰ ਸਹਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਐਨ— ਅਨਾਇਤ ਉਲਫ਼ਤ ਹੋਈ ਸੁਣੋ ਸਹਾਬੋ[7] ਯਾਰੋ,
ਜਿਹੜਾ ਜਪ ਨਾ ਕਰਸੀ ਹਜ਼ਰਤ ਝੂਠਾ ਰਹੇ ਸਰਕਾਰੋਂ,
ਫੇਰ ਸ਼ਫ਼ਾਅਤ[8] ਅਸਾਂ ਹੈ ਕਰਨੀ ਸਾਹਿਬ ਦੇ ਦਰਬਾਰੋਂ,
ਬੁਲ੍ਹਾ ਕਬਰ ਨਾ ਕਰ ਦੁਨੀਆਂ ਤੇ ਇੱਕਾ ਨਜ਼ਰੀਂ ਆਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਗ਼ੈਨ— ਗ਼ੁਲਾਮ ਗ਼ਰੀਬ ਤੁਹਾਡਾ ਖ਼ੈਰ ਮੰਗੇ ਦਰਬਾਰੋਂ,
ਰੋਜ਼ ਹਸ਼ਰ ਦੇ ਖ਼ੌਫ ਸੁਣੇਂਦਾ ਸੱਦ ਹੋਸੀ ਸਰਕਾਰੋਂ,

---

[1] ਅੰਗੂਠੀਏ ਖ਼ਾਤਮ : ਹਜ਼ਰਤ ਸੁਲੇਮਾਨ ਦੀ ਛਾਪ ਜਿਸ ਉੱਤੇ (ਇਸਮੇ ਆਜ਼ਮ) ਸ਼ਬਦ ਲਿਖਿਆ ਹੋਇਆ ਸੀ ਤੇ ਕਿਹਾ ਜਾਂਦਾ ਹੈ ਕਿ ਇਸ ਛਾਪ ਜਾਂ ਅੰਗੂਠੀ ਕਾਰਨ ਸਭ ਆਪ ਦੇ ਅਧੀਨ ਹੋ ਜਾਂਦੇ ਸਨ। [2] ਲੋੜ, [3] ਰੱਬੀ ਬਖ਼ਸ਼ਿਸ਼, [4] ਬਖ਼ਸ਼ਿੰਦ, [5] ਜਨਤਾ, [6] ਵਿਦਾ, [7] ਸੁਬਤ ਕਰਨ ਵਾਲੇ, ਸੰਗੀ, [8] ਰਾਜ਼ੀ ਕਰਨਾ।

ਕੁਲ ਖ਼ਲਾਇਕ[1] ਤਲਖ਼ੀ ਅੰਦਰ ਸੂਰਜ ਦੇ ਚਮਕਾਰੋਂ,
ਬੁਲ੍ਹਾ ਅਸਾਂ ਵੀ ਓਥੇ ਜਾਣਾ ਜਿੱਥੇ ਗਿਆ ਨਾ ਭਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਫ਼ੇ— ਫ਼ਕੀਰਾਂ ਫ਼ਿਕਰ ਜੋ ਕੀਤਾ, ਵਿਚ ਦਰਗਾਹ ਇਲਾਹੀ,
ਸ਼ਫ਼ੀਹ ਮੁਹੰਮਦ ਜਾ ਖਲੋਤੇ ਜਿੱਥੇ ਬੇਪਰਵਾਹੀ,
ਨੇੜੇ ਨੇੜੇ ਆ ਹਬੀਬਾ[2] ਇਹ ਮੁਹੱਬਤ ਚਾਹੀ,
ਖਿਰਕਾ[3] ਪਹਿਨ ਰਸੂਲ ਅੱਲਾ ਦਾ ਸਿਰ ਤੇ ਤਾਜ ਲਗਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਕਾਫ਼— ਕਲਮ ਨਾ ਮਿਟੇ ਰੱਬਾਨੀ[4] ਜੋ ਅਸਾਂ ਪਰ ਆਈ,
ਜੋ ਕੁਝ ਭਾਗ ਅਸਾਡੇ ਆਹੇ ਉਹ ਤਾਂ ਮੁੜਦੇ ਨਾਹੀਂ,
ਬਾਝ ਨਸੀਬੋਂ ਦਾਅਵੇ ਕੇਡੇ ਬੰਨ੍ਹੇ ਕੁਲ ਖ਼ੁਦਾਈ,
ਬੁਲ੍ਹਾ ਲੋਹ ਮਹਿਫ਼ੂਜ਼[5] ਤੇ ਲਿਖਿਆ ਓਥੇ ਕੌਣ ਮਿਟਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਕਿਆਫ਼—ਕਲਾਮ[6] ਨਬੀ ਦੀ ਸੱਚੀ ਸਿਰ ਨਬੀਆਂ ਦੇ ਸਾਈਂ,
ਸੂਰਤ ਪਾਕ ਨਬੀ ਦੀ ਜਿਹਾ ਚੰਦ ਸੂਰਜ ਭੀ ਨਾਹੀਂ,
ਹੀਰੇ ਮੋਤੀ ਲਾਲ ਜਵਾਹਰ ਪਹੁੰਚੇ ਓਥੇ ਨਾਹੀਂ,
ਮਜਲਸ[7] ਓਸ ਨਬੀ ਦੀ ਬਹਿ ਕੇ ਭੁੱਲਾ ਕੌਣ ਕਹਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਲਾਮ—ਲਾਇਲਾ[8] ਦਾ ਜ਼ਿਕਰ ਬਤਾਓ, ਇਲਇਲਾ[9] ਅਸਬਾਤ[10] ਕਰਾਓ,
ਮੁਹੰਮਦ ਰਸੂਲ-ਅੱਲਾ ਮੇਲ ਕਰਾਓ, ਬੁਲ੍ਹਾ ਇਹ ਤੋਫਾ ਆਦਮ ਨੂੰ ਆਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਮੀਮ— ਮੁਹੰਮਦੀ ਜਿਸਮ ਬਣਾਓ, ਦਾਖ਼ਲ ਵਿਚ ਬਹਿਸ਼ਤ[11] ਕਰਾਓ,
ਆਪੇ ਮਗਰ ਸ਼ੈਤਾਨ ਪੁਚਾਓ, ਫੇਰ ਓਥੋਂ ਨਿਕਲ ਆਦਮ[12] ਆਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

---

[1] ਖ਼ਲਕਤ, [2] ਪਿਆਰਿਆ, [3] ਵਸਤਰ, [4] ਫੱਟੀ, [5] ਸੁਰੱਖਿਅਤ, [6] ਬਾਣੀ, [7] ਸੰਗਤ, [8] ਪਰਮਾਤਮਾ ਤੋਂ ਬਿਨਾਂ ਹੋਰ ਕੋਈ ਮਾਲਕ ਨਹੀਂ, [9] ਰੱਬ ਹੀ ਰੱਬ ਹੈ [10] ਜਮ੍ਹਾਂ (+), [11] ਸੁਰਗ, [12] ਆਦਮੀ।

ਨੂਨ— ਨਿਮਾਣਾ ਹੋ ਮੁਜਰਮ[1] ਆਇਆ, ਕੱਢ ਬਹਿਸ਼ਤੋਂ ਜ਼ਮੀਂ ਰੁਲਾਇਆ,
ਆਦਮ ਹੱਵਾ ਜੁਦਾ ਕਰਾਇਆ, ਬੁਲ੍ਹਾ ਆਪ ਵਿਛੋੜਾ ਪਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਵਾ— ਵਾਹ ਵਾਹ ਆਪ ਮੁਹੰਮਦ ਆਪਣੀ ਆਦਮ ਸ਼ਕਲ ਬਨਾਵੇ,
ਆਪੇ ਰੋਜ਼ ਅਜ਼ੱਲ[2] ਦਾ ਮਾਲਿਕ ਆਪੇ ਸ਼ਫ਼ੀਹ[3] ਹੋ ਆਵੇ,
ਆਪੇ ਰੋਜ਼ ਹਸ਼ਰ ਦਾ ਕਾਜ਼ੀ ਆਪੇ ਹੁਕਮ ਸੁਣਾਵੇ,
ਆਪੇ ਚਾ ਸ਼ਫ਼ਾਇਤ[4] ਕਰਦਾ ਆਪ ਦੀਦਾਰ ਕਰਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਹੇ— ਹੌਲੀ ਬੋਲੀਂ ਏਥੇ ਭਾਈ ਮਤ ਕੋਈ ਸੁਣੇ ਸੁਣਾਵੇ,
ਵੱਡਾ ਅਜ਼ਾਬ ਕਬਰ ਦਾ ਦਿੱਸੇ ਜੇ ਕੋਈ ਚਾ ਛੁਡਾਵੇ,
ਪੁਲਸਰਾਤ[5] ਦੀ ਔਖੀ ਘਾਟੀ ਉਹ ਵੀ ਖ਼ੌਫ਼ ਡਰਾਵੇ,
ਰਖ ਉਮੈਦ ਫ਼ਜ਼ਲ ਦੀ ਬੁਲ੍ਹਿਆ ਅੱਲਾ ਆਪ ਬਚਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਲਾਮ— ਲਾਹਮ[6] ਨਾ ਕੋਈ ਦਿੱਸੇ ਕਿਤ ਵਲ ਕੂਕ ਸੁਣਾਵਾਂ,
ਜਿਤ ਵੱਲ ਵੇਖਾਂ ਨਜ਼ਰ ਨਾ ਆਵੇ ਕਿਸ ਨੂੰ ਹਾਲ ਵਿਖਾਵਾਂ,
ਬਾਝ ਪੀਆ ਨਹੀਂ ਕੋਈ ਹਾਮੀ ਹੋਰ ਨਹੀਂ ਕੋਈ ਥਾਵਾਂ,
ਬੁਲ੍ਹਾ ਮਲ ਦਰਵਾਜ਼ਾ ਹਜ਼ਰਤ ਵਾਲਾ ਉਹ ਈ ਤੈਂ ਛੁਡਾਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਅਲਫ਼—ਇਕੱਲਾ ਜਾਵੇਂ ਏਥੋਂ ਵੇਖਣ ਆਵਣ ਢੇਰ,
ਸਾਹਾਂ ਤੇਰਿਆਂ ਦੀ ਗਿਣਤੀ ਏਥੇ ਆਈ ਹੋਈ ਨੇੜ,
ਚਲ ਸ਼ਤਾਬੀ[7] ਚਲ ਵੜ ਬੁਲ੍ਹਿਆ ਮਤ ਲੱਗ ਜਾਵੇ ਡੇਰ,
ਪਕੜੀਂ ਵਾਗ ਰਸੂਲ ਅੱਲਾ ਦੀ ਕੁਝ ਜਿੱਥੋਂ ਹੱਥ ਆਵੇ,
ਇਸ ਲਾਗੀ ਕੋ ਕੌਣ ਬੁਝਾਵੇ।

—o—

ਯੇ— ਯਾਰੀ ਹੁਣ ਮੈਂ ਲਾਈ, ਅਗਲੀ ਉਮਰਾ ਖੇਡ ਵੰਜਾਈ[8],
ਬੁਲ੍ਹਾ ਸ਼ੌਹ ਦੀ ਜ਼ਾਤ ਈ ਆਹੀ, ਕਲਮਾ ਪੜ੍ਹਦਿਆਂ ਜਿੰਦ ਲਿਜਾਵੇ,

---

[1] ਦੋਸ਼ੀ, [2] ਮੌਤ, [3] ਹਕੀਮ, [4] ਰਾਜ਼ੀ ਕਰਨਾ, [5] ਪੁਲੇ ਸਰਾਤ, ਅਗਲੇ ਸੰਸਾਰ ਦਾ ਪੁਲ, [6] ਦੂਰ, ਪਾਸੇ, [7] ਤੇਜ਼, [8] ਗੁਆਈ।

ਲਾਗੀ ਰੇ ਲਾਗੀ ਬਲ ਬਲ ਜਾਵੇ।
ਇਸ ਲਾਗੀ ਕੋ ਕੌਣ ਬੁਝਾਵੇ।

—o—

## ਦੂਜੀ ਸੀਹਰਫ਼ੀ

ਅਲਫ਼—ਆਪਣੇ ਆਪ ਨੂੰ ਸਮਝ ਪਹਿਲੇ,
ਕੀ ਵਸਤ ਹੈ ਤੇਰੜਾ ਰੂਪ ਪਿਆਰੇ।
ਬਾਹਝ ਆਪਣੇ ਆਪ ਦੇ ਸਹੀ ਕੀਤੇ,
ਰਿਹੋਂ ਵਿਚ ਦਸਉਗੀ[1] ਦੇ ਦੁੱਖ ਭਾਰੇ।
ਹੋਰ ਲਖ ਉਪਾਇ ਨਾ ਸੁੱਖ ਹੋਵੇ,
ਪੁੱਛੇ ਵੇਖ ਸਿਆਣੇ ਨੇ ਜਗ ਸਾਰੇ।
ਸੁੱਖ ਰੂਪ ਅਖੰਡ ਚੇਤੰਨ ਹੈਂ ਤੂੰ,
ਬੁਲ੍ਹਾ ਸ਼ਾਹ ਪੁਕਾਰਦਾ ਵੇਦ ਚਾਰੇ।

—o—

ਬੇ— ਬੰਨ੍ਹ ਅੱਖੀਂ ਅਤੇ ਕੰਨ ਦੋਵੇਂ,
ਗੋਸ਼ੇ ਬੈਠ ਕੇ ਬਾਤ ਵਿਚਾਰੀਏ ਜੀ।
ਛੱਡ ਖ਼ਾਹਸ਼ਾਂ ਜਗ ਜਹਾਨ ਕੂੜਾ,
ਕਿਹਾ ਆਰਫ਼ਾਂ[2] ਦਾ ਹਿਰਦੇ ਧਾਰੀਏ ਜੀ।
ਪੈਰੀਂ ਪਹਿਨ ਜ਼ੰਜੀਰ ਬੇਖ਼ਾਹਸ਼ੀ ਦੇ,
ਏਸ ਨਫ਼ਸ ਨੂੰ ਕੈਦ ਕਰ ਡਾਰੀਏ ਜੀ।
ਜਾਨ ਜਾਣ ਦੇਵੇਂ ਜਾਨ ਰੂਪ ਤੇਰਾ,
ਬੁਲ੍ਹਾ ਸ਼ਾਹ ਇਹ ਖ਼ੁਸ਼ੀ ਗੁਜ਼ਾਰੀਏ ਜੀ।

—o—

ਤੇ— ਤੰਗ ਛਿਦਰ ਨਹੀਂ ਵਿਚ ਤੇਰੇ,
ਜਿੱਥੇ ਕਖ ਨਾ ਇਕ ਸਮਾਂਵਦਾ ਏ।
ਢੂੰਡ ਵੇਖ ਜਹਾਨ ਦੀ ਠੌਰ ਕਿੱਥੇ,
ਅਨਹੁੰਦੜਾ ਨਜ਼ਰੀਂ ਆਂਵਦਾ ਏ।
ਜਿਵੇਂ ਖ਼੍ਵਾਬ ਦਾ ਖ਼ਿਆਲ ਹੋਵੇ ਸੁੱਤਿਆਂ ਨੂੰ,
ਤਰ੍ਹਾ ਤਰ੍ਹਾ ਦੇ ਰੂਪ ਵਖਾਂਵਦਾ ਏ।

---

[1] ਬਾਹਰ ਮੁਖੀ, [2] ਰੂਹਾਨੀ ਭੇਦਾਂ ਦਾ ਜਾਣੂ।

ਬੁਲ੍ਹਾ ਸ਼ਾਹ ਨਾ ਤੁਝ ਥੀਂ ਕੁਝ ਬਾਹਰ,
ਤੇਰਾ ਭਰਮ ਤੈਨੂੰ ਭਰਮਾਂਵਦਾ ਏ।

—o—

ਸੇ— ਸਮਝ ਹਿਸਾਬ ਕਰ ਬੈਠ ਅੰਦਰ,
ਤੂੰਹੇਂ ਆਸਰਾ ਕੁਲ ਜਹਾਨ ਦਾ ਏਂ।
ਤੇਰੇ ਡਿੱਠਿਆਂ ਦਿਸਦਾ ਸਭ ਕੋਈ,
ਨਹੀਂ ਕੋਈ ਨਾ ਕਿਸੇ ਪਛਾਣਦਾ ਏਂ।
ਤੇਰਾ ਖ਼ਿਆਲ ਈ ਹੋ ਹਰ ਤਰ੍ਹਾਂ ਦਿੱਸੇ,
ਜਿਵੇਂ ਬਤਾਲ ਬਤਾਲ ਕਰ ਜਾਣਦਾ ਏਂ।
ਬੁਲ੍ਹਾ ਸ਼ਾਹ ਫਾਹੇ ਕੌਣ ਉਡਾਵਰੇ[1] ਨੂੰ,
ਫਸੇ ਆਪ ਆਪੇ ਫਾਹੀ ਤਾਣਦਾ ਏਂ।

—o—

ਜੀਮ— ਜਿਊਣਾ ਭਲਾ ਕਰ ਮੰਨਿਆ ਤੈਂ,
ਡਰੇ ਮਰਨ ਥੀਂ ਇਹ ਗਿਆਨ ਭਾਰਾ।
ਇਕ ਤੂੰ ਏਂ ਤੂੰ ਜਿੰਦ ਜਹਾਨ ਦੀ ਹੈਂ,
ਘਟਾ ਕਾਸ ਜੋ ਮਿਲੇ ਸਭ ਮਾਹੇਂ ਨਿਆਰਾ।
ਤੇਰਾ ਖ਼ਿਆਲ ਈ ਹੋਏ ਹਰ ਤਰ੍ਹਾਂ ਦਿੱਸੇ,
ਆਦਿ ਅੰਤ ਬਾਝੋਂ ਲੱਗੇ ਸਦਾ ਪਿਆਰਾ।
ਬੁਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈਂ,
ਤੂੰ ਤਾਂ ਅਮਰ ਹੈਂ ਸਦਾ ਨਹੀਂ ਮਰਨ ਹਾਰਾ।

—o—

ਚੇ— ਚਾਨਣਾ ਕੁਲ ਜਹਾਨ ਦਾ ਤੂੰ,
ਤੇਰੇ ਆਸਰੇ ਹੋਇਆ ਬਿਉਹਾਰ[2] ਸਾਰਾ।
ਤੂਈਂ ਸਭ ਕੀ ਆਂਖੋਂ ਮੇਂ ਵੇਖਨਾ ਏਂ,
ਤੁਝੇ ਸੁੱਝਦਾ ਚਾਨਣਾ ਔਰ ਅੰਧਾਰਾ[3]।
ਨਿੱਤ ਜਾਗਣਾ ਸੋਵਣਾ ਖ਼੍ਵਾਬ[4] ਏਥੇ,
ਇਹ ਤੇ ਹੋਏ ਅੱਗੇ ਤੇਰੇ ਕਈ ਵਾਰਾ।
ਬੁਲ੍ਹਾ ਸ਼ਾਹ ਪ੍ਰਕਾਸ਼ ਸਰੂਪ ਤੇਰਾ,
ਘਟ ਵਧ ਨਾ ਹੋ ਤੂੰ ਏਕ-ਸਾਰਾ[5]।

—o—

ਹੇ— ਹਿਰਸ[6] ਹੈਰਾਨ ਕਰ ਸਟਿਆ ਏ, ਤੈਨੂੰ ਆਪਣਾ ਆਪ ਭੁਲਾਇਆ ਸੂ।
ਪਾਦਸ਼ਾਹੀਆਂ ਸੁੱਟ ਕੰਗਾਲ ਕੀਤੇ, ਕਰ ਲਖ ਤੋਂ ਕਖ ਵਿਖਾਇਆ ਸੂ।

---

[1] ਉੱਡਣ ਵਾਲੇ ਨੂੰ, [2] ਵਿਵਹਾਰ, [3] ਹਨੇਰਾ, [4] ਸੁਪਨਾ, [5] ਇਕਸਾਰ, [6] ਲਾਲਚ।

ਮਦ[1] ਮੱਤੜੇ ਸ਼ੇਰ ਤੰਦ ਕੱਚੀ, ਪੈਰੀਂ ਪਾ ਕੇ ਬੰਨ੍ਹ ਬਹਾਇਆ ਸੂ।
ਬੁਲ੍ਹਾ ਸ਼ਾਹ ਤਮਾਸ਼ੜੇ ਹੋਰ ਵੇਖੋ, ਲੈ ਸਮੁੰਦ੍ਰ ਨੂੰ ਕੁੰਜੜੀ ਪਾਇਆ ਸੂ।

—o—

ਖ਼ੇ— ਖ਼ਬਰ ਨਾ ਆਪਣੀ ਰਖਨਾ ਏਂ,
ਲੱਗ ਖ਼ਿਆਲ ਦੇ ਨਾਲ ਤੂੰ ਖ਼ਿਆਲ ਹੋਇਆ,
ਜ਼ਰਾ ਖ਼ਿਆਲ ਨੂੰ ਸੱਟ ਕੇ ਬੇਖ਼ਿਆਲ ਹੋ ਤੂੰ,
ਜਿਵੇਂ ਹੋਇਆ ਓਹੀ ਗਿਆ ਨਹੀਂ ਸੋਇਆ।
ਤਦੋਂ ਵੇਖ ਖਾਂ ਅੰਦਰੋਂ ਕੌਣ ਜਾਗੇ,
ਨਹੀਂ ਘਾਸ ਮੇਂ ਛਪੇ ਹਾਥੀ ਖਲੋਇਆ।
ਬੁਲ੍ਹਾ ਸ਼ੌਹ ਜੋ ਗਲੇ ਦੇ ਵਿਚ ਗਹਿਣਾ,
ਫਿਰੇ ਢੂੰਡਦਾ ਤਿਵੇਂ ਤੈਂ ਆਪ ਖੋਹਿਆ[2]।

—o—

ਦਾਲ— ਦਿਲੋਂ ਦਲਗੀਰ ਨਾ ਹੋਇਓਂ ਮੂਲੇ,
ਦੀਗਰ[3] ਚੀਜ਼ ਨਾ ਪੈਦ ਤਹਿਕੀਕ[4] ਕੀਜੇ।
ਅੱਵਲ ਜਾ ਸੁਹਬਤ ਕਰੋ ਆਰਫ਼ਾਂ ਦੀ,
ਸੁਖਨ[5] ਤਿਨਹਾਂ ਦੇ ਆਬ-ਹਯਾਤ[6] ਪੀਜੇ।
ਚਸ਼ਮ[7] ਜਿਗਰ[8] ਦੇ ਮਿਲਣ ਹੋ ਰਹੇ ਤੇਰੇ,
ਨਹੀਂ ਸੂਝਤਾ ਤਿਨ੍ਹਾਂ ਕਰ ਸਾਫ਼ ਕੀਜੇ।
ਬੁਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈਂ,
ਤੂੰ ਏਂ ਆਪ ਅਨੰਦ ਮੇਂ ਸਦਾ ਜੀਜੇ।

—o—

ਜ਼ਾਲ— ਜ਼ਰਾ ਨਾ ਸ਼ੱਕ ਤੂੰ ਰੱਖ ਦਿਲ ਤੇ,
ਹੋ ਬੇਸ਼ਕ ਤੂੰਹੇਂ ਖ਼ੁਦ ਖ਼ਸਮ ਜਾਈਂ।
ਜਿਵੇਂ ਸਿੰਘ ਭੁੱਲਦੇ ਬਲ ਆਪਣੇ ਨੂੰ,
ਚਰੇ ਘਾਸ ਮਿਲ ਆ ਜਾਣ ਨਿਆਈਂ।
ਪਿਛੋਂ ਸਮਝ ਬਲ ਗਰਜ ਵਾਜਾਂ ਮਾਰੇ,
ਭਿਆ ਸਿੰਘ ਕਾ ਸਿੰਘ ਕੁਝ ਭੇਤ ਨਾਹੀਂ।
ਤੈਸੀ ਤੂੰ ਭੀ ਤਰ੍ਹਾ ਕੁਛ ਅਬਰ ਧਾਰੇ,
ਬੁਲ੍ਹੇ ਸ਼ਾਹ ਸੰਭਾਲ ਤੂੰ ਆਪ ਤਾਈਂ।

—o—

ਰੇ— ਰੰਗ ਜਹਾਨ ਦੇ ਵੇਖਦਾ ਹੈਂ,

---

[1] ਮਸਤੀ (ਅਲੰਕਾਰ), [2] ਗੁਆਇਆ, [3] ਹੋਰ, [4] ਭਾਲ, [5] ਗੱਲਾਂ, [6] ਅੰਮ੍ਰਿਤ, [7] ਅੱਖਾਂ, [8] ਦਿਲ

ਸੋਹਣੇ ਬਾਝ ਵਿਚਾਰ ਦੇ ਦਿਸਦੇ ਨੀ।
ਜਿਵੇਂ ਹੋਤ ਹਬਾਬ[1] ਬਹੁ ਰੰਗ ਦੇ ਜੀ,
ਅੰਦਰ ਆਬ ਦੇ ਜ਼ਰਾ ਵਿਚ ਫਿਸਦੇ ਨੀ।
ਆਬ[2] ਖ਼ਾਕ[3] ਆਤਸ਼[4] ਬਾਦ[5] ਬਹੇ ਕੱਠੇ,
ਵੇਖ ਅੱਜ ਕੇ ਕਲ ਵਿਚ ਖਿਸਕਦੇ ਨੀ।
ਬੁਲ੍ਹਾ ਸ਼ਾਹ ਸੰਭਾਲ ਕੇ ਵੇਖ ਖਾਂ ਤੂੰ,
ਸੁੱਖ ਦੁੱਖ ਸੱਭੋ ਕਿਸ ਕਿਸ ਦੇ ਨੀ।

—o—

ਜ਼ੇ— ਜਾਵਣਾ ਆਵਣਾ ਨਹੀਂ ਓਥੇ,
ਕੋਹ[6] ਵਾਂਗ ਹਮੇਸ਼ ਅਡੋਲ ਹੈ ਜੀ।
ਜਿਵੇਂ ਬਦਲਾਂ ਦੇ ਤਲੇ ਚੰਦ ਚਲਦਾ,
ਲੱਗਾ ਬਾਲਕਾਂ ਨੂੰ ਬਡਾ ਭੋਲ[7] ਹੈ ਜੀ।
ਚਲੇ ਮਨ ਇੰਦਰੀ ਪ੍ਰਾਨ ਦੇਹ ਆਦਿਕ,
ਵੋਹ ਵੇਖਣੇਹਾਰਾ ਡੋਲ ਹੈ ਜੀ।
ਬੁਲ੍ਹੇ ਸ਼ਾਹ ਸੰਭਾਲ ਖ਼ੁਸ਼ਹਾਲ ਹੋ ਜੀ,
ਐਨ ਆਰਫ਼ਾਂ ਦਾ ਇਹੋ ਬੋਲ ਹੈ ਜੀ।

—o—

ਸੀਨ— ਸਿਤਮ[8] ਕਰਨਾ ਹੈ ਜਾਨ ਆਪਣੀ ਤੇ,
ਭੁੱਲ ਆਪ ਥੀਂ ਹੋਰ ਕੁਝ ਹੋਵਣਾ ਜੀ।
ਸੋਈਓ ਲਿਖਿਆ ਸ਼ੇਰ ਚਿਤਰੀਆਂ ਨੇ,
ਸੱਚ ਜਾਣ ਕੇ ਬਾਲਕਾਂ ਰੋਵਣਾ ਜੀ।
ਜ਼ਰਾ ਮੋਲ ਨਾਹੀਂ ਵੇਖ ਭੁੱਲ ਨਾਹੀਂ,
ਲੱਗਾਂ ਚਿਕੜੋਂ ਜਾਣ ਕਿਉਂ ਧੋਵਣਾ ਜੀ।
ਬੁਲ੍ਹਾ ਸ਼ਾਹ ਜੰਜਾਲ ਨਹੀਂ ਮੂਲ ਕੋਈ,
ਜਾਣ ਬੁਝ ਕੇ ਭੁੱਲ ਖਲੋਵਣਾ ਜੀ।

—o—

ਸ਼ੀਨ— ਸ਼ੁਭਾ[9] ਨਹੀਂ ਕੋਈ ਜ਼ਰਾ ਇਸ ਮੇਂ,
ਸਦਾ ਆਪਣਾ ਆਪ ਸਰੂਪ ਹੈ ਜੀ।
ਨਹੀਂ ਗਿਆਨ ਅਗਿਆਨ ਦੀ ਠੌਰ ਓਹਾ,
ਕਹਾਂ ਸੂਰਮੇ ਛਾਉਂ ਔਰ ਧੂਪ ਹੈ ਜੀ।
ਪੜਾ ਸੇਜ ਹੈ ਮਾਹੀਂ ਮੈਂ ਸਹੀ ਸੋਇਆ,

---

[1] ਪਿਆਰੇ, [2] ਪਾਣੀ, [3] ਮਿੱਟੀ, [4] ਅੱਗ, [5] ਹਵਾ, [6] ਪਹਾੜ, [7] ਭੁੱਲ ਭੁਲੇਖਾ, [8] ਜ਼ੁਲਮ, [9] ਸ਼ੱਕ।

ਕੂੜਾ ਸੁਖਨ ਕਾ ਰੰਗ ਅਰ ਭੂਪ ਹੈ ਜੀ।
ਬੁਲ੍ਹਾ ਸ਼ਾਹ ਸੰਭਾਲ ਜਬ ਮੂਲ ਵੇਖਾ,
ਠੌਰ ਠੌਰ ਮੇਂ ਅਪਨੇ ਅਨੂਪ ਹੈ ਜੀ।

—o—

ਸੁਆਦ—ਸਬਰ ਕਰਨਾ ਆਇਆ ਨਬੀ ਉੱਤੇ,
ਵੇਖ ਰੰਗ ਨਾ ਚਿਤ ਡੋਲਾਈਏ ਜੀ।
ਸਦਾ ਤੁਖ਼ਮ[1] ਦੀ ਤਰਫ਼ ਨਿਗਾਹ ਕਰਨੀ,
ਪਾਤ ਫੂਲ ਕੇ ਓਰ ਨਾ ਜਾਈਏ ਜੀ।
ਜੋਈ ਆਏ ਔਰ ਜਾਏ ਇਕ ਰਹੇ ਨਾਹੀ,
ਤਾਂ ਸੋ ਕੌਨ ਦਾਨਸ਼[2] ਜੀਉ ਲਾਈਏ ਜੀ।
ਬੁਲ੍ਹਾ ਸ਼ਾਹ ਸੰਭਾਲ ਖ਼ੁਦ ਖੰਡ ਚਾਖੀ,
ਜਿਸ ਚਹੇ ਫੂਲ ਤਿਸੇ ਕਿਉਂ ਖਾਈਏ ਜੀ।

—o—

ਜ਼ੁਆਦ—ਜ਼ਿਕਰ ਔਰ ਫ਼ਿਕਰ ਕੋ ਛੋੜ ਦੀਜੇ,
ਕੀਜੋ ਨਹੀਂ ਕੁਛ ਯਹੀ ਪੁਛਣਾ ਏਂ।
ਜਾ ਸੋਂ ਉਠਿਆ ਤਾਂਹੀ ਕੇ ਬੀਚ ਡਾਲੋ,
ਹੋਏ ਅੰਡੋਲ ਵੇਖੋ ਆਪ ਚਾਨਣਾ ਏਂ।
ਸਦਾ ਚੀਜ਼ ਨਾ ਪੈਦ ਹੈ ਵੇਖੀਏ ਜੇ,
ਮੇਰੇ ਮੇਰੇ ਕਪ ਜੀਆ ਮੈਂ ਜਾਨਣਾ ਏਂ।
ਬੁਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈਂ,
ਤੂੰ ਤਾਂ ਸਦਾ ਅਨੰਦ ਹੈਂ ਚਾਨਣਾ ਏਂ।

—o—

ਤੋਏ— ਤੌਰ ਮਹਿਬੂਬ ਦਾ ਜਿਨ੍ਹਾਂ ਡਿੱਠਾ,
ਤਿਨ੍ਹਾਂ ਦੂਈ ਤਰਫੋਂ ਮੁਖ ਮੋੜਿਆ ਈ।
ਕੋਈ ਲਟਕ ਪਿਆਰੇ ਦੀ ਲੁੱਟ ਲੀਤੀ,
ਹਟੇ ਨਾਹੀਂ ਐਸਾ ਜੀ ਜੋੜਿਆ ਈ।
ਅੱਠੇ ਪਹਿਰ ਮਸਤਾਨ[3] ਦੀਵਾਨ[4] ਫਿਰਦੇ,
ਉਨ੍ਹਾਂ ਪੈਰ ਆਲੂਦ[5] ਨ ਬੋੜਿਆ ਈ।
ਬੁਲ੍ਹਾ ਸ਼ਾਹ ਉਹ ਆਪ ਮਹਿਬੂਬ ਹੋਏ,
ਸ਼ੌਕ ਯਾਰ ਦੇ ਕੁਫ਼ਰ ਸਭ ਤੋੜਿਆ ਈ।

—o—

---

[1] ਬੀਜ, ਤੱਤ, [2] ਸਿਆਣੇ, [3] ਮਸਤਾਨੇ, ਝੱਲੇ, [4] ਦੀਵਾਨੇ, ਮਸਤ, [5] ਚਿੱਕੜ।

ਜ਼ੋਏ— ਜੁਦਾ ਨਾਹੀਂ ਤੇਰਾ ਯਾਰ ਤੈਂ ਥੀਂ,
ਫਿਰੇਂ ਢੂੰਡਦਾ ਕਿਸ ਨੂੰ ਦੱਸ ਮੈਨੂੰ।
ਪਹਿਲੋਂ ਢੂੰਡਨੇਹਾਰ ਨੂੰ ਢੂੰਡ ਖਾਂ ਜੀ,
ਪਿੱਛੇ ਪਿੱਛੇ ਪਰਤੱਛ ਗਹਿਰੇ ਵਿਚ ਰਸ ਤੈਨੂੰ।
ਮਤ ਤੂੰ ਈ ਹੋਵੇਂ ਆਪ ਯਾਰ ਸਭ ਦਾ,
ਫਿਰੇ ਢੂੰਡਦਾ ਜੰਗਲਾਂ ਵਿਚ ਜੀਹਨੂੰ।
ਬੁਲ੍ਹੇ ਸ਼ਾਹ ਤੂੰ ਆਪ ਮਹਿਬੂਬ ਪਿਆਰਾ,
ਭੁੱਲ ਆਪ ਥੀਂ ਢੂੰਡਦਾ ਫਿਰੇਂ ਕੀਹਨੂੰ।

—o—

ਐਨ— ਐਨ ਹੈ ਆਪ ਬਿਨਾਂ ਨੁਕਤੇ,
ਸਦਾ ਚੈਨ ਮਹਿਬੂਬ ਵਲ ਵਾਰ ਮੇਰਾ।
ਇਕ ਵਾਰ ਮਹਿਬੂਬ ਨੂੰ ਜਿਨ੍ਹਾਂ ਵੇਖਾ,
ਉਹ ਵੇਖਣ ਯਾਰ ਹੈ ਸਭ ਕਿਹੜਾ।
ਉਸ ਤੋਂ ਲਖ ਬਹਿਸ਼ਤ ਕੁਰਬਾਨ ਕੀਤੇ,
ਪਹੁੰਤਾ ਹੋਏ ਬੇ-ਗ਼ਮ[1] ਚੁਕਾਏ ਜਿਹੜਾ।
ਬੁਲ੍ਹਾ ਸ਼ੌਹ ਹਰ ਹਾਲ ਵਿਚ ਮਸਤ ਫਿਰਦੇ,
ਹਾਥੀ ਮਸਤੜੇ ਤੋੜ ਜ਼ੰਜੀਰ ਕਿਹੜਾ।

—o—

ਗ਼ੈਨ— ਗ਼ਮ ਨੇ ਮਾਰ ਹੈਰਾਨ ਕੀਤਾ,
ਅੱਠੇ ਪਹਿਰ ਮੈਂ ਪਿਆਰੇ ਨੂੰ ਲੋੜਦੀ ਸਾਂ।
ਮੈਨੂੰ ਖਾਵਣਾ ਪੀਵਣਾ ਭੁੱਲ ਗਿਆ,
ਰੱਬਾ ਮੇਲ ਜਾਨੀ ਹੱਥ ਜੋੜਦੀ ਸਾਂ।
ਸਈਆਂ ਛੱਡ ਗਈਆਂ ਮੈਂ ਇਕੱਲੜੀ ਨੂੰ,
ਅੰਗ ਸਾਕ ਨਾਲੋਂ ਨਾਤਾ ਤੋੜਦੀ ਸਾਂ।
ਬੁਲ੍ਹਾ ਸ਼ਾਹ ਜਬ ਆਪ ਨੂੰ ਸਹੀ ਕੀਤਾ,
ਤਾਂ ਮੈਂ ਸੁੱਤੜੇ ਅੰਗ ਨਾ ਮੋੜਦੀ ਸਾਂ।

—o—

ਫ਼ੇ— ਫ਼ਿਕਰ ਕੀਤਾ ਸਈਓ ਮੇਰੀਓ ਨੀ,
ਮੈਂ ਤਾਂ ਆਪਣੇ ਆਪ ਨੂੰ ਸਹੀ ਕੀਤਾ।
ਕਉੜੀ ਵੇਹ ਸੋਂ ਮੂੰਹ ਚੁਕਾਇਆ ਮੈਂ,
ਖ਼ਾਕ ਛਾਣ ਕੇ ਲਾਲ ਨੂੰ ਫੂਲ ਕੀਤਾ।

---

[1] ਗ਼ਮ ਤੋਂ ਬਿਨਾਂ।

ਦੇਖ ਧੂੰਏਂ ਦੇ ਧਉਲਰੇ[1] ਜਗ ਸਾਰਾ,
ਸਟ ਪਾਇਆ ਹੈ ਜੀਆ ਤੇ ਹਾਰ ਜੀਤਾ।
ਬੁਲ੍ਹਾ ਸ਼ਾਹ ਅਨੰਦ ਅਖੰਡ ਸਦਾ ਲਿਖ,
ਆਪ ਨੇ ਆਬ-ਇ-ਹਯਾਤ ਪੀਤਾ।

—o—

ਕਾਫ਼— ਕੌਣ ਜਾਣੇ ਜਾਨੀ ਜਾਨ ਦੇ ਨੂੰ
ਆਪ ਜਾਨਣਹਾਰ ਇਹ ਕੁੱਲ ਦਾ ਏ।
ਪਰ ਤੁੱਛ ਦੇ ਊਪਰ ਮਾਣ ਜੇਤੇ,
ਸਿਧ ਕੀਤੇ ਇਸ ਦੇ ਨਹੀਂ ਭੁੱਲਦਾ ਏ।
ਨੇਯਤਿ ਨੇਯਤਿ[2] ਕਰ ਬੇਦ ਪੁਕਾਰਦੇ ਨੀ;
ਨਹੀਂ ਦੂਸਰਾ ਏਸ ਦੇ ਤੁੱਲ[3] ਦਾ ਏ।
ਬੁੱਲ੍ਹਾ ਸ਼ਾਹ ਸੰਭਾਲ ਜਬ ਆਪ ਦੇਖਾ,
ਸਦਾ ਸੁਹੰਗ[4] ਪ੍ਰਕਾਸ਼ ਹੋਏ ਝੁੱਲਦਾ ਏ।

—o—

ਗਾਫ਼— ਗੁਜ਼ਰ ਗੁਮਾਨ ਤੇ ਸਮਝ ਬਹਿ ਕੇ,
ਹੰਕਾਰ ਦਾ ਆਸਰਾ ਕੋਈ ਨਾਹੀਂ।
ਬੁੱਧ ਆਪ ਸੰਘਾਤ ਚੜ੍ਹ ਵੇਖੀਏ ਜੀ,
ਪੜਾ ਕਾਠ ਪੱਖਾਂ ਜਿਵੇਂ ਭੂਮ ਮਾਹੀਂ।
ਆਪ ਆਤਮਾ ਗਿਆਨ ਸਰੂਪ ਸੁੱਤਾ,
ਸਦਾ ਨਹੀਂ ਫਿਰਦਾ ਕਿਹੜਾ ਏਕ ਜਾਹੀਂ।
ਬੁਲ੍ਹਾ ਸ਼ਾਹ ਬਬੇਕ ਬਿਚਾਰ ਸੇਤੀ,
ਖ਼ੁਦੀ ਛੋਡ ਖ਼ੁਦ ਹੋਏ ਖ਼ਸਮ ਸਾਈਂ।

—o—

ਲਾਮ— ਲੱਗ ਆਖੇ ਜਾਗ ਖਾ ਸੋਇਆ,
ਜਾਣ ਬੁੱਝ ਕੇ ਦੁੱਖ ਕਿਉਂ ਪਾਵਣਾ ਏਂ।
ਜ਼ਰਾ ਆਪ ਨਾ ਹਟੇਂ ਬੁਰਾਈਆਂ ਤੋਂ,
ਕੱਢ ਮਸਲੇ ਲੋਕ ਸੁਣਾਵਣਾ ਏਂ।
ਕਾਂਗ[5] ਵਿਸ਼ਟ[6] ਜੀਵਨ ਜਾਣ ਤੁਝੇ,
ਸੰਤਾਂ ਵੱਖੀ ਮੋੜ ਕਿਉਂ ਚਿਤ ਲੁਭਾਵਣਾ ਏਂ।
ਬੁਲ੍ਹਾ ਸ਼ੌਹ ਉਹ ਜਾਨਣੇਹਾਰ ਦਿਲ ਦਾ,
ਕਰੇਂ ਚੋਰੀਆਂ ਸਾਧ ਸਦਾਵਣਾ ਏਂ।

—o—

---

[1] ਮਹੱਲ, [2] ਇਹ ਨਹੀਂ ਇਹ ਨਹੀਂ, [3] ਬਰਾਬਰ, [4] ਸੋਹੰ, ਮੈਂ ਉਹੀ ਹਾਂ, [5] ਲਹਿਰ, [6] ਮੰਦਾ।

ਮੀਮ— ਮੌਜੂਦ ਹਰ ਜਾ ਮੌਲਾ,
ਤੈਸੇ ਵੇਖ ਕੇਹਾ ਭੇਖ ਬਣਾਇਆ ਸੂ।
ਜਿਵੇਂ ਇਕ ਹੀ ਤੁਖ਼ਮ ਬਹੁ ਤਰ੍ਹਾਂ ਦਿੱਸੇ,
ਤੂੰ ਮੈਂ ਆਪਣਾ ਆਪ ਫੁਲਾਯਾ ਸੂ।
ਮਾਹ ਆਪਣੇ ਆਪਣੇ ਖ਼ਿਆਲ ਕਰਦਾ,
ਨਰ ਨਾਰ ਹੋਏ ਚਿਤ ਮਿਲਾਯਾ ਸੂ।
ਬੁਲ੍ਹਾ ਸ਼ੌਹ ਨਾ ਮੂਲ ਥੀਂ ਕੁਝ ਹੋਇਆ,
ਸੋ ਜਾਣਦਾ ਜਿਸੇ ਜਣਾਇਆ ਸੂ।

—o—

ਨੂਨ— ਨਾਮ ਅਰੂਪ ਉਠਾ ਦੀਜੇ,
ਪਿੱਛੇ ਅਸਤ ਅਰਬਹਾਨਿਤ[1] ਪਰਿਆ ਸਾਂਚ ਹੈ ਜੀ।
ਜੋਈ ਚਿੱਤ ਕਿ ਚਿੱਤਵਨੀ ਵਿਚ ਆਵੇ,
ਸੋਈ ਜਾਣ ਤਹਿਕੀਕ ਕਰ ਕਾਂਚ ਹੈ ਜੀ।
ਤੈਂ ਬੁੱਧ ਕੀ ਬਰਤ ਤੂੰ ਹੈਂ ਸਾਖੀ,
ਤੂੰ ਜਾਨ ਨਿਜ ਰੂਪ ਮੇਂ ਰਾਚ ਹੈ ਜੀ।
ਬੁਲ੍ਹਾ ਸ਼ਾਹ ਜੇ ਭੂਪ ਅਚੱਲ ਬੈਠਾ,
ਤੇਰੇ ਅੱਗੇ ਪਰਿਕਿਰਤ[2] ਕਾ ਨਾਚ ਹੈ ਜੀ।

—o—

ਵੇ— ਵਕਤ ਇਹ ਹੱਥ ਨਾ ਆਵਣਾ ਏਂ,
ਇਕ ਪਲਕ ਦੀ ਲੱਖ ਕਰੋੜ ਦੇਵੇਂ।
ਜਤਨ ਕਰੇਂ ਤਾਂ ਆਪ ਅਚਾਹ ਹੋਵੇਂ,
ਤੂੰ ਤਾਂ ਫੇਰ ਅੱਠੇ ਵੱਖੇ ਰਸ ਸੇਵੇਂ।
ਕੂੜ ਬਪਾਰ ਕਰ ਧੂੜ ਸਿਰ ਮਲੇਂ,
ਚਿੰਤਾ ਮਨ ਦੇਵੇਂ ਜੜ੍ਹ ਕਾਚ ਲੇਵੇਂ।
ਬੁਲ੍ਹਾ ਸ਼ੌਹ ਸੰਭਾਲ ਤੂੰ ਆਪ ਤਾਈਂ,
ਤੂੰ ਤਾਂ ਅਨੰਤ ਲਗ ਦੇਹ ਮੇਂ ਕਹਾਂ ਮੇਵੇਂ[3]।

—o—

ਹੇ— ਹਰ ਤਰ੍ਹਾਂ ਹੋਵੇ ਦਿਲਦਾਰ ਪਿਆਰਾ,
ਰੰਗ ਰੰਗ ਦਾ ਰੂਪ ਬਣਾਇਆ ਈ।
ਕਹੂੰ ਆਪ ਕੋ ਭੂਲ ਰੰਜੂਲ[4] ਹੋਇਆ,
ਉਰਵਾਰ[5] ਭਰਮਾਏ ਸਤਾਇਆ ਈ।

---

[1] ਅਰਬ ਦੇ ਹਜ਼ਰਤ ਮੁਹੰਮਦ, [2] ਕੁਦਰਤ, [3] ਸਮਾਵੇਂ, ਸਿਉਂ ਸਕੇਂ, [4] ਰਜ, [5] ਉਰਲੇ ਪਾਸੇ, ਇਸ ਦੁਨੀਆਂ ਵਲ।

ਜਦੋਂ ਅਪਣੇ ਆਪ ਮੇਂ ਪਰਗਟ ਹੋਇਆ
ਨਜ਼ਾ ਨੰਦ ਕੇ ਮਾਹੀਂ ਸਮਾਯਾ ਈ।
ਬੁਲ੍ਹਾ ਸ਼ਾਹ ਜੋ ਆਦਿ ਥਾ ਅੰਤ ਸੋਈ,
ਜਿਵੇਂ ਨੀਰ ਮੇਂ ਨੀਰ ਮਿਲਾਇਆ ਈ।

—o—

ਅਲਫ਼—ਅਜ ਬਣਿਆ ਸੱਭੋ ਚੱਜ ਮੇਰਾ,
ਸ਼ਾਦੀ ਗ਼ਮੀਂ ਥੀਂ ਪਾਰ ਖਲੋਇਆ ਨੀ।
ਭਯਾ ਦੂਆ ਭਰਮ ਮਰਮ[1] ਪਾਇਆ ਮੈਂ,
ਡਰ ਕਾਲ ਕਾ ਜੀਆ ਤੇ ਖੋਇਆ ਨੀ।
ਸਾਧ ਸੰਗਤ ਕੀ ਦਇਆ ਭਯਾ ਨਿਰਮਲ,
ਘਟ ਘਟ ਵਿਚ ਤਨ ਸੁਖ ਸੋਇਆ ਨੀ।
ਬੁਲ੍ਹਾ ਸ਼ਾਹ ਜਦ ਆਪ ਨੂੰ ਸਹੀ ਕੀਤਾ,
ਜੋਈ ਆਦਿ ਥਾ ਅੰਤ ਫਿਰ ਹੋਯਾ ਨੀ।

—o—

ਯੇ— ਯਾਰ ਪਾਯਾ ਸਈਓ ਮੇਰੀਓ ਈ,
ਮੈਂ ਆਪਣਾ ਆਪ ਗਵਾ ਕੇ ਨੀ।
ਰਹੀ ਸੁੱਧ ਨ ਬੁੱਧ ਜਹਾਨ ਕੀ ਰੀ,
ਥੱਕੇ ਬਰਤ ਅਨੰਦ ਮੇਂ ਜਾਏ ਕੇ ਨੀ।
ਉਲਟੇ ਜਾਮ ਬਿਸਰਾਮ ਨ ਕਾਮ ਕੋਈ,
ਧੂਣੀ ਗਿਆਨ ਕੀ ਭਾ ਜਲਾਏ ਕੇ ਨੀ।
ਬੁਲ੍ਹਾ ਸ਼ੌਹ ਮੁਬਾਰਕਾਂ ਲੱਖ ਦਿਓ,
ਬਸੇ ਜਾਨ ਜਾਨੀ ਗਲ ਲਾਏ ਕੇ ਨੀ।

—o—

## ਤੀਜੀ ਸੀਹਰਫ਼ੀ

ਅਲਫ਼—ਆਂਵਦਿਆਂ ਤੋਂ ਮੈਂ ਸਦਕੜੇ ਹਾਂ,
ਜੀਮ ਜਾਂਦਿਆਂ ਤੋਂ ਸਿਰ ਵਾਰਨੀ ਹਾਂ।
ਮਿੱਠੀ ਪ੍ਰੀਤ ਅਨੋਖੜੀ ਲੱਗ ਰਹੀ,
ਘੜੀ ਪਲ ਨਾ ਯਾਰ ਵਿਸਾਰਨੀ ਹਾਂ।
ਕੇਹੇ ਹੱਡ ਤਕਾਦੜੇ ਪਏ ਮੈਨੂੰ,
ਔਸੀਆਂ ਪਾਂਵਦੀ ਕਾਂਗ ਉਡਾਰਨੀ ਹਾਂ।

[1] ਭੇਤ।

ਬੁਲ੍ਹਾ ਸ਼ੌਹ ਤੇ ਕਮਲੀ ਮੈਂ ਹੋਈ,
ਸੁੱਤੀ ਬੈਠੀ ਮੈਂ ਯਾਰ ਪੁਕਾਰਨੀ ਹਾਂ।

—o—

ਬੇ— ਬਾਜ਼ ਨਾ ਆਂਵਦੀਆਂ ਅੱਖੀਆਂ ਨੀ,
ਕਿਸੇ ਓਹਢੜੇ[1] ਬੈਠ ਸਮਝਾਵਨੀ ਹਾਂ।
ਹੋਈਆਂ ਲਾਲ ਅਨਾਰ ਦੇ ਗੁੱਲਾਂ[2] ਵਾਂਙੂੰ,
ਕਿਸੇ ਦੁੱਖੜੇ ਨਾਲ ਛਪਾਵਨੀ ਹਾਂ।
ਮੁਢ ਪਿਆਰ ਦੀਆਂ ਜਰਮ ਦੀਆਂ ਤੱਤੀਆਂ ਨੂੰ,
ਲਖ ਲਖ ਨਸੀਹਤਾਂ ਲਾਵਨੀ ਹਾਂ।
ਬੁਲ੍ਹਾ ਸ਼ਾਹ ਦਾ ਸ਼ੌਕ ਛੁਪਾ ਕੇ ਤੇ,
ਜ਼ਾਹਰ[3] ਦੂਤੀਆਂ ਦਾ ਗ਼ਮ ਖਾਵਨੀ ਹਾਂ।

—o—

ਤੇ— ਤਾਇ ਕੇ ਇਸ਼ਕ ਹੈਰਾਨ ਕੀਤਾ,
ਸੀਨੇ ਵਿਚ ਅਲੰਬੜਾ[4] ਬਾਲਿਆ ਈ।
ਮੁੱਖੋਂ ਕੂਕਦਿਆਂ ਆਪ ਨੂੰ ਫੂਕ ਲੱਗੀ,
ਚੁੱਪ ਕੀਤਿਆਂ ਮੈਂ ਤਨ ਜਾਲਿਆ ਈ।
ਪਾਪੀ ਬਿਰਹੋਂ ਦੇ ਝੱਖੜ ਝੋਲਿਆਂ ਨੇ,
ਲੁੱਕ ਛੁੱਪ ਮੇਰਾ ਜੀਅ ਜਾਲਿਆ ਈ।
ਬੁੱਲ੍ਹਾ ਸ਼ਹੁ ਦੀ ਪ੍ਰੀਤ ਦੀ ਰੀਤ ਕੇਹੀ,
ਆਹੀਂ ਤਤੀਆਂ ਨਾਲ ਸੰਭਾਲਿਆ ਈ।

—o—

ਸੇ— ਸਬੂਤ ਜੋ ਅੱਖੀਆਂ ਲੱਗ ਰਹੀਆਂ,
ਇਕ ਮਤ ਪਰੇਮ ਦੀ ਜਾਨਣੀ ਹਾਂ।
ਗੁੰਗੀ ਡੋਰੀ ਹਾਂ ਗ਼ੈਰ ਦੀ ਬਾਤ ਕੋਲੋਂ,
ਸਦ ਯਾਰ ਦਾ ਸਹੀ ਸਿਹਾਨਣੀ ਹਾਂ।
ਆਹੀਂ ਠੰਡੀਆਂ ਨਾਲ ਪਿਆਰ ਮੇਰਾ,
ਸੀਨੇ ਵਿਚ ਤੇਰਾ ਮਾਣ ਮਾਨਣੀ ਹਾਂ।
ਬੁਲ੍ਹਾ ਸ਼ੌਹ ਤੈਨੂੰ ਕੋਈ ਸਿੱਕ ਨਾਹੀਂ,
ਤੈਨੂੰ ਭਾਵਣੀ[5] ਹਾਂ ਕਿ ਨਾ ਭਾਵਣੀ ਹਾਂ।

—o—

ਜੀਮ— ਜਾਨ ਜਾਨੀ ਮੇਰੇ ਕੋਲ ਹੋਵੇ,
ਕਿਵੇਂ ਵੱਸ ਨਾ ਜਾਨ ਵਿਸਾਰਨੀ ਹਾਂ।

---

[1] ਓਹਲੇ, [2] ਫੁੱਲਾਂ, [3] ਬਾਹਰ, [4] ਲਾਂਬੂ, [5] ਚੰਗੀ ਲੱਗਦੀ ਹਾਂ।

ਦਿਨੇ ਰਾਤ ਅਸਹਿ ਮਿਲਣ ਤੇਰੀਆਂ,
ਮੈਂ ਤੇਰੇ ਦੇਖਣੇ ਨਾਲ ਗੁਜ਼ਾਰਨੀ ਹਾਂ।
ਘੋਲ ਘੋਲ ਹੱਸ ਕਰਦਾ ਪਰ ਯੇਹ,
ਥੀਂ ਮੈਂ ਲਿਖ ਲਿਖ ਸਾਰਨੀ ਹਾਂ।
ਬੁਲ੍ਹਾ ਸ਼ੌਹ ਤੈਥੋਂ ਕੁਰਬਾਨੀਆਂ ਮੈਂ,
ਹੋਰ ਸਭ ਕਬੀਲੜਾ ਵਾਰਨੀ ਹਾਂ।

—o—

ਹੇ— ਹਾਲ ਬੇਹਾਲ ਦਾ ਕੌਣ ਜਾਣੇ,
ਔਖਾ ਇਸ਼ਕ ਹੰਢਾਵਣਾ ਯਾਰ ਦਾ ਈ।
ਨਿੱਤ ਜ਼ਾਰੀਆਂ[1] ਨਾਲ ਗੁਜ਼ਾਰੀਆਂ ਮੈਂ,
ਮੂੰਹ ਜੋੜ ਗੱਲਾਂ ਜਗ ਸਾਰਦਾ ਈ।
ਹਾਇ ਹਾਇ ਮੁੱਠੀ ਕਿਵੇਂ ਨੇਹੁੰ ਛੁਪੇ,
ਮੂੰਹ ਪੀਲੜਾ ਰੰਗ ਵਸਾਰ ਦਾ ਈ।
ਬੁਲ੍ਹਾ ਸ਼ੌਹ ਦੇ ਕਾਮਨਾਂ ਜ਼ੋਰ ਪਾਇਆ,
ਮਜਜ਼ੂਬ[2] ਵਾਂਗਰ ਕਰ ਮਾਰਦਾ ਈ।

—o—

ਖ਼ੇ— ਖ਼ੁਆਬ ਖ਼ਿਆਲ ਜਹਾਨ ਹੋਇਆ,
ਏਸ ਬਿਰਹੋਂ ਦੀਵਾਨੀ ਦੇ ਵੱਤਨੀ[3] ਹਾਂ।
ਮਤ ਨਹੀਂ ਉਠਵਾਣ ਦੀ ਮੰਤਰਾਂ ਦੀ,
ਨਾਗਾਂ ਕਾਲਿਆਂ ਨੂੰ ਹੱਥ ਘਤਨੀ ਹਾਂ।
ਤਾਣੀ ਗੰਢਨੀ ਹਾਂ ਅਨਲਹੱਕ[4] ਵਾਲੀ,
ਮਹਿਬੂਬ ਦਾ ਕਤਣਾ ਕੱਤਨੀ ਹਾਂ।
ਬੁਲ੍ਹਾ ਸ਼ੌਹ ਦੇ ਅੰਬ ਨਿਸੰਗ ਲਾਹੇ,
ਪੱਕੇ ਬੇਰ ਬਬੂਲਾਂ ਦੇ ਪੱਟਨੀ ਹਾਂ।

—o—

ਦਾਲ— ਦੇ ਦਿਲਾਸ ਦੋਸਤੀ ਦਾ,
ਤੇਰੀ ਦੋਸਤੀ ਨਾਲ ਵਿਕਾਵਣੀ ਹਾਂ।
ਝਬ ਆ ਅਲੱਖ ਕਿਉਂ ਲੱਖਿਆ ਈ,
ਅੰਗਰਾ[5] ਬੰਨਣੇ[6] ਥੀਂ ਸ਼ਰਮਾਵਣੀ ਹਾਂ।
ਬਾਬਾ ਪੱਟੀਆਂ ਛੋਟੀਆਂ ਮੋਟੀਆਂ ਨੂੰ,
ਹੱਥ ਦੇ ਕੇ ਜ਼ੋਰ ਹਟਾਵਣੀ ਹਾਂ।

---

[1] ਆਹੋ ਜ਼ਾਰੀਆਂ, ਰੋਣਾ ਧੋਣਾ, [2] ਜੋ ਜਜ਼ਬ ਹੋ ਚੁੱਕਾ ਹੋਵੇ, ਮਸਤ, ਮਗਨ, ਸਮਾਧੀ ਵਿਚ, [3] ਫਿਰਦੀ ਹਾਂ, [4] ਮੈਂ ਹੀ ਰੱਬ ਹਾਂ, [5] ਅੰਗਰੱਖਾ, [6] ਬੰਨ੍ਹਣ।

ਬੁਲ੍ਹਾ ਸ਼ੌਹ ਤੇਰੇ ਗਲ ਲਾਵਣੇ ਨੂੰ,
ਲਖ ਲਖ ਮੈਂ ਸ਼ਗਨ ਮਨਾਵਨੀ ਹਾਂ।

—o—

ਜ਼ਾਲ— ਜ਼ੌਕ[1] ਦਿੱਤੋ ਜ਼ਾਤ ਆਪਣੀ ਦਾ,
ਰਹੀ ਕੰਮ ਨਿਕੰਮੜੇ ਸਾੜਨੀ ਹਾਂ!
ਲਖ ਚੈਨ ਘੋਲੇ ਤੇਰੇ ਦੁੱਖੜੇ ਤੋਂ,
ਸੇਜੇ ਸੁੱਤਿਆਂ ਸੂਲ ਲਤਾੜਨੀ ਹਾਂ।
ਲੱਜ ਚੁਕਿਆਂ ਮਤ ਸੁਰਤ ਗਈ ਆ,
ਲਗਾ ਭਿਬੂਤ ਚੋਲਾ ਗਲ ਪਾੜਨੀ ਹਾਂ।
ਬੁਲ੍ਹਾ ਸ਼ੌਹ ਤੇਰੇ ਗਲ ਲਗਣੇ ਨੂੰ,
ਲਖ ਲਖ ਸ਼ਰੀਣੀਆਂ ਧਾਰਨੀ ਹਾਂ।

—o—

ਰੇ— ਰਾਵਲਾ ਹੁਣ ਰੁਲਾ ਨਾਹੀਂ,
ਬੁਰੇ ਨੈਣ ਬੈਰਾਗੜੇ[2] ਹੋ ਰਹੇ।
ਮੁੱਲਾਂ ਲਖ ਤਾਵੀਜ਼[3] ਪਿਲਾ ਥੱਕੇ,
ਚੰਗੀ ਕੌਣ ਆਖੇ ਮਾਪੇ ਰੋ ਰਹੇ।
ਟੂਣੇਹਾਰੀਆਂ ਕਾਮਨਾਂ ਵਾਲੀਆਂ ਨੇ,
ਹੱਥ ਵੱਸ ਜਹਾਨ ਨਥੇ ਰਹੇ।
ਬੁਲ੍ਹਾ ਸ਼ਾਹ ਦੇ ਨਾਲ ਹਯਾਤ ਹੋਣਾ,
ਜਿਹੜਾ ਜਾਂਵਦਿਆਂ ਦੇ ਹੱਥ ਖੋ ਰਹੇ।

—o—

ਜ਼ੇ— ਜ਼ੋਰ ਨਾ ਜ਼ਾਬਤਾ ਹੋਰ ਕੋਈ,
ਜ਼ਾਰੋ ਜ਼ਾਰ ਮੈਂ ਆਂਸੂ ਪਰੋਨੀ ਹਾਂ।
ਮੈਂ ਥੋਂ ਚੁਕਿਆਂ ਗ਼ੈਰ ਹਾਜ਼ਰੀ ਏ,
ਮੂਲੀ ਕੌਣ ਸੇ ਬਾਗ਼ ਦੀ ਹੋਵਨੀ ਹਾਂ।
ਭੋਰਾ ਹੱਸ ਕੇ ਆਣ ਬੁਲਾਂਵਦਾ ਏ,
ਮੈਂ ਤਾਂ ਰਾਤ ਸਾਰੀ ਸੁੱਖ ਸੋਵਨੀ ਹਾਂ।
ਬੁਲ੍ਹਾ ਸ਼ੌਹ ਉੱਤੇ ਮਰ ਜਾਉਣਾ ਏਂ,
ਤੇਰੇ ਦੁੱਖਾਂ ਦੇ ਧੋਵਣੇ ਧੋਵਨੀ ਹਾਂ।

—o—

ਸੀਨ— ਸੱਭੋ ਹੀ ਨਾਮ ਹੈ ਯਾਰ ਤੇਰੀ ਸਾਹਿਬੇ ਦੀ,
ਬੈਠੀ ਗੀਤ ਵਾਂਙੂੰ ਗੁਣ ਗਾਵਣੀ ਹਾਂ।

---

[1] ਸ਼ੌਕ, ਇਸ਼ਕ, [2] ਵੈਰਾਗ ਵਾਲੇ, [3] ਤਬੀਤ।

ਸਜਣ ਸਭ ਸਹੇਲੀਆਂ ਦਿਲ ਦੀਆਂ ਨੂੰ,
ਮੈਂ ਹੋਰ ਖ਼ਿਆਲ ਸੁਣਾਵਣੀ ਹਾਂ।
ਜਿਹੀ ਲਗਨ ਸੀ ਇਥੇ ਲੱਗ ਗਈ,
ਕੱਖਾਂ ਵਿਚ ਨਾ ਭਾਹ[1] ਛੁਪਾਵਣੀ ਹਾਂ।
ਬੁਲ੍ਹਾ ਸ਼ਾਹ ਅੱਗੇ ਤੇਰੇ ਪੰਧੀ[2] ਪਵਾਂ;
ਨਾਹੀ ਦਵਾਰ ਅਜੇ ਬਹਿ ਸੁੱਖ ਨ੍ਹਾਵਣੀ ਹਾਂ।

—o—

ਸ਼ੀਨ— ਸ਼ੁਕਰ ਕਰੋ ਸ਼ਬੋ-ਰੋਜ਼[3] ਰਹਿਣਾ,
ਜਿਨਹਾਂ ਸ਼ੌਕ ਤੇਰਾ ਨਿੱਤ ਤਾਂਵਦਾ ਏ।
ਭੰਗੀ[4] ਵਾਂਙ ਉਦਾਸ ਹੈਰਾਨ ਹੋਈ,
ਗ਼ਾਜ਼ੀ ਲਖ ਪਿੱਛੇ ਦੁੱਖ ਲਾਂਵਦਾ ਏ।
ਤੇਰੀ ਜ਼ਾਤ ਬਿਨਾਂ ਹੈ ਸੱਚੀ ਬਾਤ ਕਿਹੜੀ,
ਹੱਥ ਲੰਮੜੇ ਵਹਿਣ ਲੁੜ੍ਹਾਂਵਦਾ ਏ।
ਬੁਲ੍ਹਾ ਸ਼ਾਹ ਜੋ ਤੇਰੇ ਦਾ ਔਖਿਆਈ,
ਉਹ ਹੁਣ ਪਿਆਰੇ ਦਾ ਮੋੜ ਜਲਾਂਵਦਾ ਏ।

—o—

ਸੁਆਦ—ਸਬਰ ਨਾ ਸੁੱਖ ਸਹੇਲੀਆਂ ਨੂੰ,
ਭੇਤ ਯਾਰ ਦਾ ਨਹੀਂ ਪੁਛਾਂਵਦੇ ਨੀ।
ਖ਼ਬਰ ਨਹੀਂ ਉਨ੍ਹਾਂ ਦੀ ਆਸ਼ਕ ਹੈਨ ਰੱਬ ਦੇ,
ਗ਼ੁੱਲ[5] ਪਾਏ ਕੇ ਧੂਮ ਮਚਾਂਵਦੇ ਨੀ।
ਜਿੱਥੇ ਭਾਹ ਲੱਗੀ ਉੱਥੇ ਠੰਢ ਕੇਹੀ,
ਉੱਤੇ ਤੇਲ ਮੁਵਾਤੜੇ[6] ਪਾਂਵਦੇ ਨੀ।
ਬੁੱਲ੍ਹਾ ਸ਼ਾਹ ਤੋਂ ਸਦਾ ਕੁਰਬਾਨ ਹੋਵਾਂ,
ਐਵੇਂ ਆਸ਼ਕਾਂ ਨੂੰ ਲੂਤੀਆਂ ਲਾਂਵਦੇ ਨੀ।

—o—

ਜ਼ੁਆਦ—ਜ਼ਰਬ[7] ਲੱਗੀ ਸਾਂਗ[8] ਕਲੇਜੜੇ ਵਿਚ,
ਕੇਹੀ ਲੱਗੀ ਅੱਗ ਮੈਂ ਖੜੀ ਰੋਵਨੀ ਹਾਂ।
ਤੇਰੇ ਦਰਸ ਸ਼ਰਾਬ ਅਜ਼ਾਬ ਹੋਇਆ,
ਫ਼ਾਨੀ ਹੋ ਕੇ ਤੇ ਖੜੀ ਜੀਵਨੀ ਹਾਂ।
ਜ਼ਰਾ ਸ਼ੌਕ ਦਾ ਜਾਮ ਪਿਲਾ ਮੈਨੂੰ,
ਬੈਠੀ ਬੇਖ਼ੁਦ ਹਾਰ ਪਰੋਵਨੀ ਹਾਂ।

---

[1] ਅੱਗ, [2] ਰਾਹਾਂ ਉੱਤੇ, [3] ਰਾਤ ਦਿਨ, [4] ਪੋਸਤੀ, [5] ਰੌਲਾ, [6] ਅੱਗ, [7] ਜ਼ਖ਼ਮ, ਸੱਟ, [8] ਬਰਛੀ

ਬੁਲ੍ਹਾ ਸ਼ਾਹ ਵੇਖਾਂ ਘਰ ਦੇ ਵਿਚ ਖਲੀ,
ਸਜਦਾ[1] ਕਰਦੀ ਤੇ ਹੱਥ ਜੋੜਨੀ ਹਾਂ।

—o—

ਫ਼ੇ— ਫਹਿਮ[2] ਨਾ ਹੋਰ ਖ਼ਿਆਲ ਮੈਨੂੰ,
ਡਿੱਠੇ ਯਾਰ ਦੇ ਤਿਤੜੇ ਜੀਵਨੀ ਹਾਂ।
ਕਦੇ ਸੀਖ਼ ਤੇ ਕਹਿਰ ਖਲੋ ਕੇ ਤੇ,
ਜਾਮ ਵਸਲ ਦਾ ਬੈਠੀ ਪੀਵਨੀ ਹਾਂ।
ਮੈਂ ਕੀ ਜਾਣਦੀ ਇਸ਼ਕ ਅਖਾੜਿਆਂ ਨੂੰ,
ਸੱਸੀ ਵਾਂਙ ਸ਼ੁਤਰੀਂ[3] ਕੁਰਲਾਵਨੀ ਹਾਂ।
ਬੁਲ੍ਹਾ ਸ਼ਾਹ ਥੀਂ ਦੂਰ ਦਰਾਜ਼ ਹੋਈਆਂ,
ਜੇ ਕਰ ਮਿਲੇ ਮਹਿਬੂਬ ਤਾਂ ਭੀ ਜੀਵਨੀ ਹਾਂ।

—o—

ਕਾਫ਼— ਕਬੂਲ ਜ਼ਰੂਰ ਜਾਂ ਇਸ਼ਕ ਕੀਤਾ,
ਆਹੇ ਹੋਰ ਤੇ ਹੁਣ ਕਾਈ ਹੋਰ ਹੋਏ।
ਹੁਣ ਸਮਝ ਲੈ ਪਹਿਲਾਂ ਕੀ ਆਖਣੀ ਹਾਂ,
ਮੈਂ ਸੁੰਦਰ ਥੀਂ ਤਖ਼ਤ ਲਾਹੌਰ ਹੋਏ।
ਸੱਭੇ ਲੋਕ ਪਏ ਹੱਥ ਜੋੜਦੇ ਨੇ,
ਸਾਡੇ ਕਾਮਨਾਂ ਦੇ ਗੁਲਜ਼ਾਰ ਹੋਏ।
ਬੁਲ੍ਹਾ ਸ਼ਾਹ ਦਾ ਭੇਤ ਨਾ ਦਸਨੀ ਹਾਂ,
ਹਮ ਤੋਂ ਅੰਨ੍ਹੇ ਵਾਂਗਰ ਮਨਸੂਰ[4] ਹੋਏ।

—o—

ਕਿਆਫ਼— ਕੇਹੀਆਂ ਕਾਨੀਆਂ[5] ਲੱਗੀਆਂ ਨੀ,
ਗਈਆਂ ਸੱਲ ਕਲੇਜੇ ਨੂੰ ਡੱਸ ਗਈਆਂ।
ਪੱਟ ਪੱਟ ਕੱਢਾਂ ਹੋਰ ਲੱਗੇ,
ਬੰਦ ਬੰਦ ਥੋਂ ਪਟ ਕੇ ਸੱਟ ਗਈਆਂ।
ਜਿਵੇਂ ਸਾਹਿਬਾਂ ਸਾਥ ਲੁਟਾ ਦਿੱਤਾ,
ਤਿਵੇਂ ਕੂੰਜ ਵਾਂਗਰ ਕੁਰਲਾਵਣੀ ਹਾਂ।
ਬੁਲ੍ਹਾ ਸ਼ਾਹ ਦੇ ਇਸ਼ਕ ਹੈਰਾਨ ਕੀਤੀ,
ਅਉਂਸੀਆਂ ਪਾਂਵਦੀ ਤੇ ਪਛੋਤਾਵਣੀ ਹਾਂ।

—o—

---

[1] ਪ੍ਰਣਾਮ, [2] ਖ਼ਿਆਲ, ਸਮਝ, [3] ਊਠਾਂ ਵਾਲੇ, [4] ਮਨਸੂਰ ਇਕ ਪ੍ਰਸਿੱਧ ਮੁਸਲਮਾਨ ਸ਼ਹੀਦ, [5] ਤੀਰ।

# ਕਾਫ਼ੀਆਂ

✳

ਬੁੱਲ੍ਹੇ ਸ਼ਾਹ ਦੀ ਕਾਫ਼ੀ ਸੁਣ ਕੇ,
ਤਰੁੱਟਦਾ ਕੁਫ਼ਰ ਅੰਦਰ ਦਾ।
ਵਹਿਦਤ ਦੇ ਦਰਿਆਵੇ ਅੰਦਰ,
ਉਹ ਵੀ ਵੱਤਿਆ ਤਰਦਾ।

—ਮੁਹੰਮਦ ਬਖ਼ਸ਼ : ਸੈਫ਼ੁਲ ਮਲੂਕ

✳

# ਕਾਫ਼ੀਆਂ

[ਅਲਫ਼]

1.

ਅਲਫ਼ ਅੱਲਾ ਨਾਲ ਰੱਤਾ ਦਿਲ ਮੇਰਾ,
ਮੈਨੂੰ 'ਬੇ' ਦੀ ਖ਼ਬਰ ਨਾ ਕਾਈ।
'ਬੇ' ਪੜ੍ਹਦਿਆਂ ਮੈਨੂੰ ਸਮਝ ਨਾ ਆਵੇ,
ਲੱਜ਼ਤ[1] ਅਲਫ਼ ਦੀ ਆਈ।
'ਐਨ' ਤੇ 'ਗ਼ੈਨ' ਨੂੰ ਸਮਝ ਨਾ ਜਾਣਾ,
ਗੱਲ ਅਲਫ਼ ਸਮਝਾਈ।
ਬੁਲ੍ਹਿਆ ਕੌਲ[2] ਅਲਫ਼ ਦੇ ਪੂਰੇ,
ਜਿਹੜੇ ਦਿਲ ਦੀ ਕਰਨ ਸਫ਼ਾਈ।

2.

ਅਬ ਕਿਉਂ ਸਾਜਨ ਚਿਰ ਲਾਇਓ ਰੇ?
ਐਸੀ ਆਈ ਮਨ ਮੇਂ ਕਾਈ,
ਦੁਖ ਸੁਖ ਸਭ ਵੰਜਾਇਓ ਰੇ,
ਹਾਰ ਸ਼ਿੰਗਾਰ ਕੋ ਆਗ ਲਗਾਊਂ,
ਘਟ ਉੱਪਰ ਢਾਂਡ[3] ਮਚਾਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਸੁਣ ਕੇ ਗਿਆਨ ਕੀ ਐਸੀ ਬਾਤਾਂ,
ਨਾਮ ਨਿਸ਼ਾਨ ਸਭੀ ਅਣਘਾਤਾਂ,
ਕੋਇਲ ਵਾਂਗੂੰ ਕੂਕਾਂ ਆਤਾਂ,
ਤੈਂ ਅਜੇ ਵੀ ਤਰਸ ਨਾ ਆਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਗਲ ਮਿਰਗਾਨੀ[4] ਸੀਸ ਖਪਰੀਆ,
ਭੀਖ ਮੰਗਣ ਨੂੰ ਰੋ ਰੋ ਫਿਰਿਆ,
ਜੋਗਨ ਨਾਮ ਭਿਆ ਲਿਟ ਧਰਿਆ,
ਅੰਗ ਬਿਭੂਤ[5] ਰਮਾਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਇਸ਼ਕ ਮੁੱਲਾਂ ਨੇ ਬਾਂਗ ਦਿਵਾਈ,

---

[1] ਸਵਾਦ, [2] ਬਚਨ, ਗੱਲਾਂ, [3] ਦੁਹਾਈ, [4] ਮਿਰਗਸ਼ਾਲਾ, [5] ਸਵਾਹ।

ਉੱਠ ਬਹੁੜਣ ਗੱਲ ਵਾਜਬ ਆਈ,
ਕਰ ਕਰ ਸਿਜਦੇ ਘਰ ਵਲ ਧਾਈ,
ਮੱਥੇ ਮਹਿਰਾਬ ਟਿਕਾਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਪ੍ਰੇਮ ਨਗਰ ਦੇ ਉਲਟੇ ਚਾਲੇ,
ਖ਼ੂਨੀ ਨੈਣ ਹੋਏ ਖ਼ੁਸ਼ਹਾਲੇ,
ਆਪੇ ਆਪ ਫਸੇ ਵਿਚ ਜਾਲੇ,
ਫਸ ਫਸ ਆਪ ਕੁਹਾਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਦੁੱਖ ਬਿਰਹੋਂ[1] ਨਾ ਹੋਣ ਪੁਰਾਣੇ,
ਜਿਸ ਤਨ ਪੀੜਾਂ ਸੋ ਤਨ ਜਾਣੇ,
ਅੰਦਰ ਝਿੜਕਾਂ ਬਾਹਰ ਤਾਅਨੇ[2],
ਨੇਹੁੰ ਲਗਿਆਂ ਦੁੱਖ ਪਾਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਮੈਨਾ ਮਾਲਣ ਰੋਂਦੀ ਪਕੜੀ,
ਬਿਰਹੋਂ ਪਕੜੀ ਕਰਕੇ ਤਕੜੀ,
ਇਕ ਮਰਨਾ ਦੂਜੀ ਜੱਗ ਦੀ ਫੱਕੜੀ,
ਹੁਣ ਕੌਣ ਬੰਨਾ ਬਣ ਆਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?
ਬੁਲ੍ਹਾ ਸ਼ੌਹ ਸੰਗ ਪ੍ਰੀਤ ਲਗਾਈ,
ਸੋਹਣੀ ਬਣ ਤਣ ਸਭ ਕੋਈ ਆਈ,
ਵੇਖ ਕੇ ਸ਼ਾਹ ਅਨਾਇਤ ਸਾਈਂ,
ਜੀਅ ਮੇਰਾ ਭਰ ਆਇਓ ਰੇ,
ਅਬ ਕਿਉਂ ਸਾਜਨ ਚਿਰ ਲਾਇਓ ਰੇ?

3.

ਅਬ ਲਗਨ ਲਗੀ ਕਿਹ ਕਰੀਏ?
ਨਾ ਜੀ ਸਕੀਏ ਤੇ ਨਾ ਮਰੀਏ।
ਤੁਮ ਸੁਣੋ ਹਮਾਰੀ ਬੈਨਾ[3],
ਮੋਹੇ ਰਾਤ ਦਿਨੇ ਨਹੀਂ ਚੈਨਾ,
ਹੁਣ ਪ੍ਰੀ[4] ਬਿਨ ਪਲਕ ਨਾ ਸਰੀਏ,
ਅਬ ਲਗਨ ਲਗੀ ਕਿਹ ਕਰੀਏ?
ਇਹ ਅਗਨ ਬਿਰਹੋਂ ਦੀ ਜਾਰੀ,

---

[1] ਜੁਦਾਈ, ਵਿਛੋੜਾ, [2] ਮਿਹਣੇ, [3] ਬੇਨਤੀ, ਬਿਨੈ, [4] ਪ੍ਰੀਤਮ।

ਕੋਈ ਹਮਰੀ ਪ੍ਰੀਤ ਨਿਵਾਰੀ[1],
ਬਿਨ ਦਰਸ਼ਨ ਕੈਸੇ ਤਰੀਏ?
ਅਬ ਲਗਨ ਲਗੀ ਕਿਹ ਕਰੀਏ?
ਬੁਲ੍ਹੇ ਪਈ ਮੁਸੀਬਤ ਭਾਰੀ[2],
ਕੋਈ ਕਰੋ ਹਮਾਰੀ ਕਾਰੀ[3],
ਇਕ ਅਜਿਹੇ ਦੁੱਖ ਕੈਸੇ ਜਰੀਏ[4]?
ਅਬ ਲਗਨ ਲਗੀ ਕਿਹ ਕਰੀਏ?

4.[5]

ਅਬ ਹਮ ਗੁੰਮ ਹੂਏ, ਪਰੇਮ ਨਗਰ ਕੇ ਸ਼ਹਿਰ।
ਆਪਣੇ ਆਪ ਨੂੰ ਸੋਧ ਰਿਹਾ ਹੂੰ, ਨਾ ਸਿਰ ਹਾਥ ਨਾ ਪੈਰ।
ਖ਼ੁਦੀ[6] ਖੋਈ ਅਪਨਾ ਪਦ[7] ਚੀਤਾ, ਤਬ ਹੋਈ ਗੱਲ ਖ਼ੈਰ।
ਲੱਥੇ ਪਗੜੇ ਪਹਿਲੇ ਘਰ ਥੀਂ, ਕੌਣ ਕਰੇ ਨਿਰਵੈਰ?
ਬੁਲ੍ਹਾ ਸ਼ਹੁ ਹੈ ਦੋਹੀਂ ਜਹਾਨੀਂ, ਕੋਈ ਨਾ ਦਿਸਦਾ ਗ਼ੈਰ।

5.

ਆਪਣੇ ਸੰਗ ਰਲਾਈਂ ਪਿਆਰੇ, ਅਪਣੇ ਸੰਗ ਰਲਾਈਂ।
ਪਹਿਲੋਂ ਨੇਹੁੰ ਲਗਾਇਆ ਸੀ ਤੈਂ ਆਪੇ ਚਾਈਂ ਚਾਈਂ।
ਮੈਂ ਲਾਇਆ ਏ ਕਿ ਤੁੱਧ ਲਾਇਆ ਆਪਣੀ ਓੜ ਨਿਭਾਈਂ।
ਰਾਹ ਪਵਾਂ ਤਾਂ ਧਾੜੇ ਬੇਲੇ ਜੰਗਲ ਲੱਖ ਬਲਾਈਂ।
ਭੌਂਕਣ ਚੀਤੇ ਤੇ ਚਿਤਮੁਚਿੱਤੇ[8] ਭੌਂਕਣ ਕਰਨ ਅਦਾਈਂ।
ਪਾਰ ਤੇਰੇ ਜਗਾਤਰ ਚੜ੍ਹਿਆ ਕੰਢੇ ਲੱਖ ਬਲਾਈਂ।

---

**ਪਾਠਾਂਤਰ :**

[1] ਇਹ ਅਗਨ ਬਿਰਹੋਂ ਦੀ ਜਾਰੇ।
ਕੋਈ ਹਮਰੀ ਤਪਤ ਨਿਵਾਰੇ।

[3] ਉਪਾਅ, ਇਲਾਜ।

[2] ਬੁਲ੍ਹਾ ਬਣੀ ਮੁਸੀਬਤ ਭਾਰੀ।
ਤੁਮ ਕਰੋ ਹਮਾਰੀ ਕਾਰੀ।

[4] ਇਹ ਅਜਰ ਕੈਸੇ ਜਾਰੀ ਏ।

[5] ਅਬ ਹਮ ਗੁੰਮ ਹੂਏ ਗੁੰਮ ਹੂਏ, ਪ੍ਰੇਮ ਨਗਰ ਕੇ ਸ਼ਹਿਰ। ੧। ਰਹਾਉ।
ਆਪਣੇ ਆਪ ਕੋ ਸੋਧ ਰਹਾ ਹੂੰ, ਨਾ ਸਿਰ ਹਾਥੁ ਨਾ ਪੈਰ।
ਕੀੜੀ ਪਕੜਿ ਲੈ ਚਲੀ ਘੁਰਾਇਣ, ਕੌਣ ਕਰੈ ਨਿਰਵੈਰ।
ਖ਼ੁਦੀ ਖੋਇ ਅਪਨਾ ਪਦ ਚੀਨਾ, ਤਬ ਹੋਈ ਕੁਲ ਖ਼ੈਰ।
ਬੁਲ੍ਹਾ ਸ਼ਾਹ ਦੋਹੀਂ ਜਹਾਨੀਂ, ਕੋਈ ਨਾ ਦਿਸਦਾ ਗ਼ੈਰ।

[6] ਹੰਕਾਰ, ਅਹੰਭਾਵ, [7] ਪਦਵੀ, [8] ਚਿਤਰੇ ਹੋਏ, ਡੱਬੇ, ਡੱਬ ਖੜੱਬੇ।

ਹੌਲ ਦਿਲੇ ਦਾ ਥਰ ਥਰ ਕੰਬਦਾ ਬੇੜਾ ਪਾਰ ਲੰਘਾਈਂ।
ਕਰ ਲਈ ਬੰਦਗੀ ਰੱਬ ਸੱਚੇ ਦੀ ਪਵਣ ਕਬੂਲ ਦੁਆਈਂ।
ਬੁਲ੍ਹੇ ਸ਼ਾਹ ਤੇ ਸ਼ਾਹਾਂ ਦਾ ਮੁੱਖੜਾ ਘੁੰਗਟ ਖੋਲ੍ਹ ਵਿਖਾਈਂ।
ਅਪਣੇ ਸੰਗ ਰਲਾਈਂ ਪਿਆਰੇ ਅਪਣੇ ਸੰਗ ਰਲਾਈਂ।

## 6.

ਉੱਠ ਜਾਗ ਘੁਰਾੜੇ ਮਾਰ ਨਹੀਂ।
ਇਹ ਸੌਣ ਤੇਰੇ ਦਰਕਾਰ ਨਹੀਂ।
ਇਕ ਰੋਜ਼ ਜਹਾਨੋਂ ਜਾਣਾ ਏ, ਜਾ ਕਬਰੇ ਵਿਚ ਸਮਾਣਾ ਏ,
ਤੇਰਾ ਗੋਸ਼ਤ ਕੀੜਿਆਂ ਖਾਣਾ ਏ, ਕਰ ਚੇਤਾ ਮਰਗ[1] ਵਿਸਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੇਰੇ ਸਾਹਾ[2] ਨੇੜੇ ਆਇਆ ਏ, ਕੁਝ ਚੋਲੀ ਦਾਜ ਰੰਗਾਇਆ ਏ,
ਕਿਉਂ ਆਪਣਾ ਆਪ ਵੰਜਾਇਆ ਏ, ਐ ਗ਼ਾਫ਼ਲ[3] ਤੈਨੂੰ ਸਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੂੰ ਸੁੱਤਿਆਂ ਉਮਰ ਵੰਜਾਈ ਏ, ਤੂੰ ਚਰਖੇ ਤੰਦ ਨਾ ਪਾਈ ਏ,
ਕੀ ਕਰਸੇਂ? ਦਾਜ ਤਿਆਰ ਨਹੀਂ, ਉੱਠ ਜਾਗ ਘੁਰਾੜੇ ਮਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੂੰ ਜਿਸ ਦਿਨ ਜੋਬਨ[4] ਮੱਤੀ ਸੈਂ, ਤੂੰ ਨਾਲ ਸਈਆਂ ਦੇ ਰੱਤੀ ਸੈਂ,
ਹੋ ਗ਼ਾਫ਼ਲ ਗੱਲੀਂ ਵੱਤੀ ਸੈਂ, ਇਹ ਭੋਰਾ ਤੈਨੂੰ ਸਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੂੰ ਮੁੱਢੋਂ ਬਹੁਤ ਕੁਚੱਜੀ ਸੈਂ, ਨਿਰਲੱਜਿਆਂ ਦੀ ਨਿਰਲੱਜੀ ਸੈਂ,
ਤੂੰ ਖਾ ਖਾ ਖਾਣੇ ਰੱਜੀ ਸੈਂ, ਹੁਣ ਤਾਈਂ ਤੇਰਾ ਬਾਰ[5] ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਅੱਜ ਕਲ ਤੇਰਾ ਮੁੱਕਲਾਵਾ ਏ, ਕਿਉਂ ਸੁੱਤੀ ਕਰ ਕਰ ਦਾਅਵਾ ਏ?
ਅਨਡਿਠਿਆਂ ਨਾਲ ਮਿਲਾਵਾ ਏ, ਇਹ ਭਲਕੇ ਗਰਮ ਬਜ਼ਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਤੂੰ ਏਸ ਜਹਾਨੋਂ ਜਾਏਂਗੀ, ਫਿਰ ਕਦਮ ਨਾ ਏਥੇ ਪਾਏਂਗੀ,
ਇਹ ਜੋਬਨ ਰੂਪ ਵੰਜਾਏਂਗੀ, ਤੈਂ ਰਹਿਣਾ ਵਿਚ ਸੰਸਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।
ਮੰਜ਼ਲ ਤੇਰੀ ਦੂਰ ਦੁਰਾਡੀ, ਤੂੰ ਪੌਣਾਂ ਵਿਚੋਂ ਜੰਗਲ ਵਾਦੀ,
ਔਖਾ ਪਹੁੰਚਣ ਪੈਰ ਪਿਆਦੀ[6] ਦਿਸਦੀ ਤੂੰ ਅਸਵਾਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।

---

[1] ਮੌਤ, [2] ਵਿਆਹ, [3] ਸੁਸਤ, [4] ਜਵਾਨੀ, [5] ਭਾਰ, [6] ਪੈਦਲ।

ਇਕ ਲੱਖ ਦੇਂਦੀ ਮੈਂ ਦੋ ਲੱਖ ਦੇਸਾਂ,
ਮੈਨੂੰ ਪਿਆਰਾ ਆਣ ਮਿਲਾਵੀਂ ਵੇ।
ਪਾਂਧੀਆ ਹੋ।
ਯਾਰਾਂ ਲਿਖ ਕਿਤਾਬਤ[1] ਭੇਜੀ,
ਕਿਤੇ ਗੋਸ਼ੇ ਬਹਿ ਸਮਝਾਵੀਂ ਵੇ।
ਪਾਂਧੀਆ ਹੋ।
ਬੁਲ੍ਹਾ ਸ਼ਹੁ ਦੀਆਂ ਮੁੜਨ ਮੁਹਾਰਾਂ,
ਲਿਖ ਪੱਤੀਆਂ[2] ਤੂੰ ਝਬ ਪਾਵੀਂ ਵੇ।
ਪਾਂਧੀਆ ਹੋ।
ਮੈਨੂੰ ਸੁੱਖ ਦਾ ਸੁਨੇਹੜਾ ਤੂੰ ਝਬ ਲਿਆਵੀਂ ਵੇ,
ਪਾਂਧੀਆ ਹੋ।

## 124.

ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਮੈਨੂੰ ਕੀ ਹੋਇਆ ਕਿਉਂ ਮੈਂ ਕਮਲੀ ਕਹਿੰਦੀ ਹੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਮੈਂ ਵਿਚ ਵੇਖਾਂ ਤਾਂ ਮੈਂ ਨਹੀਂ ਹੁੰਦੀ ਮੈਂ ਵਿਚ ਦਿਸਨਾਏਂ ਮੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਸਿਰ ਤੋਂ ਪੈਰ ਤੀਕਰ ਵੀ ਤੂੰ ਹੈਂ ਅੰਦਰ ਬਾਹਰ ਹੈਂ ਤੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਛੁੱਟ ਪਈ ਉਰਾਰੋਂ ਪਾਰੋਂ ਨਾ ਬੇੜੀ ਨਾ ਨੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਮਨਸੂਰ ਪਿਆਰੇ ਕਿਹਾ ਅਨੁਲਹੱਕ ਕਹੋ[3] ਕਹਾਇਆ[4] ਕੈਂ[5]।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।
ਬੁਲ੍ਹਾ ਸ਼ਹੁ ਓਸੇ ਦਾ ਆਸ਼ਕ ਆਪਣਾ ਆਪ ਵੰਜਾਇਆ ਤੈਂ।
ਮੈਨੂੰ ਕੀ ਹੋਇਆ ਹੁਣ ਮੈਥੋਂ ਗਈ ਗਵਾਤੀ ਮੈਂ।

## 125.

ਮੈਂ ਕਿਉਂ ਕਰ ਜਾਵਾਂ ਕਅਬੇ ਨੂੰ,
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।
ਲੋਕੀ ਸੱਜਦਾ ਕਅਬੇ ਨੂੰ ਕਰਦੇ ਸਾਡਾ ਸੱਜਦਾ ਯਾਰ ਪਿਆਰੇ ਨੂੰ।
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।
ਅਉਗੁਣ ਵੇਖ ਨਾ ਭੁੱਲ ਮੀਆਂ ਰਾਂਝਾ ਯਾਦ ਕਰੀਂ ਏਸ ਕਾਰੇ ਨੂੰ।
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।

---

[1] ਲੇਖਣੀ, ਚਿੱਠੀ, [2] ਚਿੱਠੀਆਂ, [3] ਕਤਲ ਹੋ ਕੇ, [4] ਅਖਵਾਇਆ, [5] ਕੌਣ।

ਮੈਂ ਮਨਤਾਰੂ ਤਰਨ ਨਾ ਜਾਣਾਂ ਸ਼ਰਮ ਪਈ ਤੁੱਧ ਤਾਰੇ ਨੂੰ।
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।
ਤੇਰਾ ਸਾਨੀ ਕੋਈ ਨਹੀਂ ਮਿਲਿਆ ਢੂੰਡ ਲਿਆ ਜਗ ਸਾਰੇ ਨੂੰ।
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।
ਬੁਲ੍ਹਾ ਸ਼ਹੁ ਦੀ ਪ੍ਰੀਤ ਅਨੋਖੀ ਤਾਰੇ ਅਉਗੁਣਹਾਰੇ ਨੂੰ।
ਮੈਂ ਕਿਉਂ ਕਰ ਜਾਵਾਂ ਕਅਬੇ ਨੂੰ,
ਦਿਲ ਲੋਚੇ ਤਖ਼ਤ ਹਜ਼ਾਰੇ ਨੂੰ।

## 126.

ਮੈਂ ਕੁਸੁੰਬੜਾ[1] ਚੁਣ ਚੁਣ ਹਾਰੀ।
ਏਸ ਕੁਸੁੰਬੇ ਦੇ ਕੰਡੇ ਭਲੇਰੇ ਅੜ ਅੜ ਚੁੰਨੜੀ ਪਾੜੀ।
ਏਸ ਕੁਸੁੰਬੇ ਦਾ ਹਾਕਮ ਕਰੜਾ ਜ਼ਾਲਮ ਏ ਪਟਵਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਏਸ ਕੁਸੁੰਬੇ ਦੇ ਚਾਰ ਮੁਕੱਦਮ[2] ਮੁਆਮਲਾ ਮੰਗਦੇ ਭਾਰੀ।
ਹੋਰਨਾਂ ਚੁਗਿਆ ਫੂਹਿਆ-ਫੂਹਿਆ[3] ਮੈਂ ਭਰ ਲਈ ਪਟਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਚੁੱਗ ਚੁੱਗ ਕੇ ਮੈਂ ਢੇਰੀ ਕੀਤਾ ਲੱਥੇ ਆਣ ਬਪਾਰੀ।
ਔਖੀ ਘਾਟੀ ਮੁਸ਼ਕਲ ਪੈਂਡਾ, ਸਿਰ ਪਰ ਗਠੜੀ ਭਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਅਮਲਾਂ[4] ਵਾਲੀਆਂ ਸਭ ਲੰਘ ਗਈਆਂ ਰਹਿ ਗਈ ਔਗੁਣਹਾਰੀ।
ਸਾਰੀ ਉਮਰਾ ਖੇਡ ਗਵਾਈ ਓੜਕ ਬਾਜ਼ੀ ਹਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਅਲੱਸਤ[5] ਕਿਹਾ ਜਦ ਅੱਖੀਆਂ ਲਾਈਆਂ ਹੁਣ ਕਿਉਂ ਯਾਰ ਵਿਸਾਰੀ।
ਇੱਕੋ ਘਰ ਵਿਚ ਵਸਦੀਆਂ ਰਸਦੀਆਂ ਹੁਣ ਕਿਉਂ ਰਹੀ ਨਯਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।
ਮੈਂ ਕਮੀਨੀ ਕੁਚੱਜੀ ਕੋਹਜੀ[6] ਬੇਗੁਣ ਕੌਣ ਵਿਚਾਰੀ।
ਬੁਲ੍ਹਾ ਸ਼ੌਹ ਦੇ ਲਾਇਕ ਨਾਹੀਂ ਸ਼ਾਹ ਅਨਾਇਤ ਤਾਰੀ।
ਮੈਂ ਕੁਸੁੰਬੜਾ ਚੁਣ ਚੁਣ ਹਾਰੀ।

## 127.

ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਮੈਂ ਜੋ ਤੈਨੂੰ ਆਖਿਆ ਕੋਈ ਘਲ ਸੁਨੇਹੁੜਾ।
ਚਸ਼ਮਾਂ[7] ਸੇਜ ਵਿਛਾਈਆਂ ਦਿਲ ਕੀਤਾ ਡੇਰਾ।

---

[1] ਕਸੁੰਭਾ, [2] ਮਾਮਲਾ ਜਾਂ ਟੈਕਸ ਲੈਣ ਵਾਲੇ, [3] ਥੋੜ੍ਹਾ-ਥੋੜ੍ਹਾ, [4] ਅਮਲੀ ਜੀਵਨ, [5] ਰੱਬ ਹੈ, [6] ਕੁਸੁਹਣੀ, [7] ਅੱਖਾਂ।

ਲਟਕ ਚਲੇਂਦਾ ਆਂਵਦਾ ਸ਼ਾਹ ਅਨਾਇਤ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਉਹ ਅਜਿਹਾ ਕੌਣ ਹੈ ਜਾ ਆਖੇ ਜਿਹੜਾ।
ਮੈਂ ਵਿਚ ਕੀ ਤਕਸੀਰ ਹੈ ਮੈਂ ਬਰਦਾ[1] ਤੇਰਾ।
ਤੈਂ ਬਾਝੋਂ ਮੇਰਾ ਕੌਣ ਹੈ ਦਿਲ ਢਾ[2] ਨਾ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਦਸਤ ਕੰਗਣ ਬਾਹੀਂ ਚੂੜੀਆਂ ਗਲ ਨੌਰੰਗ ਚੋਲਾ।
ਮਾਹੀ ਮੈਨੂੰ ਕਰ ਗਿਆ ਕੋਈ ਰਾਵਲ ਰੌਲਾ।
ਜਲ ਬਲ ਆਹੀਂ ਮਾਰਦੀਆਂ ਦਿਲ ਪੱਥਰ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਕਿਆ ਤੇਰੀ ਮਾਂਗ ਸੰਧੂਰ ਭਰੀ ਸੋਹੇ ਰਤੜਾ ਚੋਲਾ।
ਪਈ ਵਾਂਙ ਸਮੀਂ ਮੈਂ ਕੂਕਦੀ ਕਰ ਢੋਲਾ ਢੋਲਾ।
ਅਣਗਿਣਵੇਂ ਸੂਲਾਂ ਪਾ ਲਿਆ ਸੂਲਾਂ ਦਾ ਖੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਮੈਂ ਜਾਤਾ ਦੁੱਖ ਘਰ ਆਪਣੇ ਦੁੱਖ ਪੈ ਘਰ ਕਈਆਂ।
ਜਿਹਾ ਸਿਰ ਸਿਰ ਭਾਂਬੜ ਭੜਕਿਆ ਸਭ ਟਪਦੀਆਂ ਗਈਆਂ।
ਹੁਣ ਆਣ ਪਈ ਸਿਰ ਆਪਣੇ ਸਭ ਚੁੱਕ ਗਿਆ ਝੇੜਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਜਿਹੜੀਆਂ ਸਾਹਵਰੇ ਮੱਤੀਆਂ ਸੋਈ ਪੇਕੇ ਹੋਵਣ।
ਸ਼ਹੁ ਜਿਨ੍ਹਾਂ ਦੇ ਕਾਇਲ[3] ਏ ਚੜ੍ਹ ਸੇਜੇ ਸੋਵਣ।
ਜਿਸ ਘਰ ਕੌਂਤ ਨ ਬੋਲਿਆ ਸੋਈ ਖਾਲੀ ਵੇੜ੍ਹਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਮੈਂ ਢੂੰਡ ਸ਼ਹਿਰ ਭਾਲਿਆ ਘੱਲਾਂ ਕਾਸਦ[4] ਕਿਹੜਾ।
ਹੁਣ ਚੜ੍ਹੀਆਂ ਡੋਲੀ ਪਰੇਮ ਦੀ ਦਿਲ ਧੜਕੇ ਮੇਰਾ।
ਦਿਲਦਾਰ ਮੁਹੰਮਦ ਆਰਬੀ[5] ਹੱਥ ਪਕੜੀਂ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਪਹਿਲੀ ਪਉੜੀ ਉਤਰੀ ਪੁਲ ਸਰਾਤੇ[6] ਡੇਰਾ।
ਹਾਜੀ ਮੱਕੇ ਜਾਵਣ ਮੈਂ ਮੁੱਖ ਵੇਖਾਂ ਤੇਰਾ।
ਆ ਅਨਾਇਤ ਕਾਦਰੀ ਦਿਲ ਚਾਹੇ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਪਹਿਲੀ ਰਾਤ ਹੈ ਸਾਲ ਦੀ ਦਿਲ ਖ਼ੌਫ਼ੇ[7] ਮੇਰਾ।

---

[1] ਦਾਸ, [2] ਤੋੜ, [3] ਕੁਰਬਾਨ, ਸਹਿਮਤ, [4] ਸੁਨੇਹਾ ਲੈ ਜਾਣ ਵਾਲਾ, [5] ਅਰਬ ਦਾ, [6] ਪੁਲੇ ਸਰਾਤ, ਭੀੜਾ ਪੁਲ (ਅਗਲੇ ਸੰਸਾਰ ਦਾ), [7] ਡਰੇ।

ਡੂੰਘੀ ਘੋਰ ਕਵੇਂਦਿਆਂ ਹੋਇਆ ਲਹਿਦੋਂ[1] ਡੇਰਾ।
ਪਹਿਲਾ ਬੰਦ ਖੋਲਦਿਆਂ ਮੂੰਹ ਕਅਬੇ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਮਿਲੀ ਹੈ ਬਾਂਗ ਰਸੂਲ ਦੀ ਫੁੱਲ ਖਿੜਿਆ ਮੇਰਾ।
ਸਦਾ ਹੋਇਆ ਮੈਂ ਹਾਜ਼ਰੀ ਹਾਂ ਹਾਜ਼ਰ ਤੇਰਾ।
ਹਰ ਪੱਲ ਤੇਰੀ ਹਾਜ਼ਰੀ ਇਹੋ ਸਜਦਾ ਮੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।
ਬੁਲ੍ਹਾ ਭੜਕਣ ਸ਼ਹੁ ਲਈ ਸੀਨੇ ਵਿਚ ਭਾਹੀਂ[2]।
ਔਖਾ ਪੈਂਡਾ ਪਰੇਮ ਦਾ ਸੋ ਘਟਦਾ ਨਾਹੀਂ।
ਪੈ ਧੱਕੇ ਦਿਲ ਵਿਚ ਝੇੜ ਦੇ ਸਿਰ ਧਾਈਂ ਬੇਰਾ।
ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ।

## 128.

ਮੈਂ ਪਾਇਆ ਏ ਮੈਂ ਪਾਇਆ ਏ।
ਤੈਂ ਆਪ ਸਰੂਪ ਵਟਾਇਆ ਏ।
ਕਹੂੰ ਤੁਰਕ[3] ਕਿਤਾਬਾਂ[4] ਪੜ੍ਹਤੇ ਹੋ, ਕਹੂੰ ਭਗਤ ਹਿੰਦੂ ਜਪ ਕਰਤੇ ਹੋ,
ਕਹੂੰ ਗੋਰਕੰਡੀ ਵਿਚ ਪੜਤੇ ਹੋ, ਹਰ ਘਰ ਘਰ ਲਾਡ ਲਡਾਇਆ ਏ।
ਤੈਂ ਆਪ ਸਰੂਪ ਵਟਾਇਆ ਏ।
ਕਿਤੇ ਵੈਰੀ ਹੋ ਕਿਤੇ ਬੇਲੀ ਹੋ, ਕਿਤੇ ਆਪ ਗੁਰੂ ਕਿਤੇ ਚੇਲੀ[5] ਹੋ,
ਕਿਤੇ ਮਜਨੂੰ ਹੋ ਕਿਤੇ ਲੇਲੀ ਹੋ, ਹਰ ਘਟ ਘਟ ਬੀਚ ਸਮਾਇਆ ਏ।
ਤੈਂ ਆਪ ਸਰੂਪ ਵਟਾਇਆ ਏ।
ਕਹੂੰ ਗ਼ਾਫ਼ਲ ਕਹੂੰ ਨਮਾਜ਼ੀ ਹੋ, ਕਹੂੰ ਮੰਬਰ[6] ਤੇ ਬਹਿ ਕਾਜ਼ੀ ਹੋ,
ਕਹੂੰ ਤੇਗ ਬਹਾਦਰ ਗ਼ਾਜ਼ੀ ਹੋ, ਕਹੂੰ ਆਪਣਾ ਪੰਥ ਬਣਾਇਆ ਏ।
ਤੈਂ ਆਪ ਸਰੂਪ ਵਟਾਇਆ ਏ।
ਕਹੂੰ ਮਸਜਦ ਦਾ ਵਰਤਾਰਾ ਏ, ਕਹੂੰ ਬਣਿਆ ਠਾਕੁਰ ਦੁਆਰਾ ਏ,
ਕਹੂੰ ਬੈਰਾਗੀ ਜਪ ਧਾਰਾ ਏ, ਕਹੂੰ ਸ਼ੈਖ਼ਨ[7] ਬਣ ਬਣ ਆਇਆ ਏ।
ਤੈਂ ਆਪ ਸਰੂਪ ਵਟਾਇਆ ਏ।
ਬੁਲ੍ਹਾ ਸ਼ਹੁ ਦਾ ਮੈਂ ਮੁਤਹਾਜ[8] ਹੋਇਆ, ਮਹਾਰਾਜ ਮਿਲੇ ਮੇਰਾ ਕਾਜ ਹੋਇਆ,
ਮੁਝੇ ਪੀਆ ਕਾ ਦਰਸ ਮਅਰਾਜ[9] ਹੋਇਆ,
ਲੱਗਾ ਇਸ਼ਕ ਤਾਂ ਇਹ ਗੁਣ ਗਾਇਆ ਏ,
ਮੈਂ ਪਾਇਆ ਏ ਮੈਂ ਪਾਇਆ ਏ।
ਤੈਂ ਆਪ ਸਰੂਪ ਵਟਾਇਆ ਏ।

---

[1] ਕਬਰ ਵਿਚ, [2] ਅੱਗਾਂ, [3] ਮੁਸਲਮਾਨ, [4] ਕੁਰਾਨ, [5] ਚੇਲਾ, [6] ਮੁਸਲਮਾਨਾਂ ਦਾ ਮਸੀਤ ਦੇ ਸਾਮ੍ਹਣੇ ਪਰਚਾਰ ਕਰਨ ਵਾਲਾ ਥੜ੍ਹਾ, [7] ਸ਼ੈਖ਼, [8] ਮੁਥਾਜ, [9] ਨੇੜਤਾ, ਨਸੀਬ ਹੋਇਆ।

ਪਾਇਆ ਹੈ ਕਿਛ ਪਾਇਆ ਹੈ
ਮੇਰੇ ਸਤਿਗੁਰ ਅਲਖ ਲਖਾਇਆ ਹੈ।
ਕਹੂੰ ਵੈਰ ਪੜਾ ਕਹੂੰ ਬੇਲੀ ਹੋ
ਕਹੂੰ ਮਜਨੂੰ ਹੋ ਕਹੂੰ ਲੇਲੀ ਹੋ
ਕਹੂੰ ਆਪ ਗੁਰੂ ਕਹੂੰ ਚੇਲੀ ਹੋ
ਆਪ ਆਪ ਕਾ ਪੰਥ ਬਤਾਇਆ ਹੈ।
ਕਹੂੰ ਮਸਜਿਦ ਕਾ ਵਰਤਾਰਾ ਹੈ
ਕਹੂੰ ਬਣਿਆ ਠਾਕੁਰਦੁਆਰਾ ਹੈ
ਕਹੂੰ ਬੈਰਾਗੀ ਜਟਧਾਰਾ ਹੈ
ਕਹੂੰ ਸ਼ੇਖ ਨਬੀ ਬਣ ਆਇਆ ਹੈ।
ਕਹੂੰ ਤੁਰਕ ਹੋ ਕਲਮਾ ਪੜ੍ਹਤੇ ਹੋ
ਕਹੂੰ ਭਗਤ ਹਿੰਦੂ ਜਪ ਕਰਤੇ ਹੋ
ਕਹੂੰ ਘੋਰ ਗੁਫ਼ਾ ਮੇਂ ਪੜਤੇ ਹੋ
ਕਹੂੰ ਘਰਿ ਘਰਿ ਲਾਡ ਲਡਾਇਆ ਹੈ।
ਬੁਲ੍ਹਾ ਮੈਂ ਥੀਂ ਬੇਮੁਹਤਾਜ ਹੋਆ
ਮਹਾਰਾਜ ਮਿਲਿਆ ਮੇਰਾ ਕਾਜ ਹੋਆ
ਦਰਸ ਪੀਆ ਕਾ ਮੁਝਹਿ ਇਲਾਜ਼ ਹੋਆ
ਆਪਿ ਆਪ ਮੈਂ ਆਪੁ ਸਮਾਇਆ ਹੈ।

129.

ਮੈਂ ਚੂਹਰੇਟੜੀ ਹਾਂ ਸੱਚੇ ਸਾਹਿਬ ਦੇ ਦਰਬਾਰੋਂ।
ਪੈਰੋਂ ਨੰਗੀ ਸਿਰੋਂ ਝੰਡੋਲੀ[1] ਸੁਨੇਹਾ ਆਇਆ ਪਾਰੋਂ।
ਤੜਬਰਾਟ[2] ਕੁਝ ਬਣਦਾ ਨਾਹੀਂ ਕੀ ਲੈਸਾਂ ਸੰਸਾਰੋਂ।
ਮੈਂ ਪਕੜਾਂ ਛਜਲੀ ਹਿਰਸ ਉਡਾਵਾਂ ਛੱਟਾਂ ਮਾਲਗੁਜ਼ਾਰੋਂ।
ਮੈਂ ਚੂਹਰੇਟੜੀ ਹਾਂ ਸੱਚੇ ਸਾਹਿਬ ਦੇ ਦਰਬਾਰੋਂ।
ਹਿੰਦੂ ਤੁਰਕ ਨਾ ਹੁੰਦੇ ਐਸੇ ਦੋ ਜਰਮੇ[3] ਤਰੈ ਜਰਮੇ
ਹਰਾਮ ਹਲਾਲ ਪਛਾਤਾ ਨਾਹੀਂ ਅਸੀਂ ਦੋਹਾਂ ਤੇ ਨਹੀਂ ਭਰਮੇ,
ਗੁਰੂ ਪੀਰ ਦੀ ਪਰਖ ਅਸਾਨੂੰ ਸਭਨਾਂ ਤੋਂ ਸਿਰ ਵਾਰੋਂ।
ਮੈਂ ਚੂਹਰੇਟੜੀ ਹਾਂ ਸੱਚੇ ਸਾਹਿਬ ਦੇ ਦਰਬਾਰੋਂ।
ਘੁੰਡੀ ਮੁੰਡੀ ਦਾ ਬੁਹਲ ਬਹਾਇਆ ਬਖਰਾ ਲਿਆ ਦੀਦਾਰੋਂ।
ਝੁੰਡ ਮੁੱਖ ਪੀਆ ਤੋਂ ਲਾਇਆ ਸ਼ਰਮ ਰਹੀ ਦਰਬਾਰੋਂ।
ਬੁਲ੍ਹਾ ਸ਼ਹੁ ਦੇ ਹੋ ਕੇ ਰਹੀਏ ਛੁੱਟ ਗਏ ਕਾਰ ਬਗਾਰੋਂ।
ਮੈਂ ਚੂਹਰੇਟੜੀ ਹਾਂ ਸੱਚੇ ਸਾਹਿਬ ਦੇ ਦਰਬਾਰੋਂ।

---

[1] ਖੁੱਲ੍ਹੇ ਵਾਲ, [2] ਘਬਰਾਹਟ, [3] ਜਨਮੇ।

ਮੈਂ ਚੋੜ੍ਹੇਟਰੀ ਆਂ ਸੱਚੇ ਸਾਹਿਬ ਦੀ ਸਰਕਾਰੋਂ।
ਧਿਆਨ ਕੀ ਛੱਜਲੀ ਗਿਆਨ ਕਾ ਝਾੜੂ ਕਾਮ ਕ੍ਰੋਧ ਨਿੱਤ ਝਾੜੂੰ,
ਮੈਂ ਚੋੜ੍ਹੇਟਰੀ ਆਂ ਸੱਚੇ ਸਾਹਿਬ ਦੀ ਸਰਕਾਰੋਂ।
ਕਾਜ਼ੀ ਜਾਣੇ ਹਾਕਮ ਜਾਣੇ ਫਾਰਗ਼ ਖਤੀ ਬੇਗਾਰੋਂ।
ਦਿਨੇ ਰਾਤ ਮੈਂ ਏਹੋ ਮੰਗਦੀ ਦੂਰ ਨਾ ਕਰ ਦਰਬਾਰੋਂ।
ਮੈਂ ਚੋੜ੍ਹੇਟਰੀ ਆਂ ਸੱਚੇ ਸਾਹਿਬ ਦੀ ਸਰਕਾਰੋਂ।
ਤੁੱਧ ਬਾਝੋਂ ਮੇਰਾ ਹੋਰ ਨਾ ਕੋਈ ਕੈਂ[1] ਵੱਲ ਕਰੂੰ ਪੁਕਾਰੋਂ।
ਬੁਲ੍ਹਾ ਸ਼ਹੁ ਅਨਾਇਤ ਕਰਕੇ ਬਖਰਾ ਮਿਲੇ ਦੀਦਾਰੋਂ।
ਮੈਂ ਚੋੜ੍ਹੇਟਰੀ ਆਂ ਸੱਚੇ ਸਾਹਿਬ ਦੀ ਸਰਕਾਰੋਂ।

131.

ਮੈਂ ਪਾਪੜ੍ਹਿਆਂ[2] ਤੋਂ ਨੱਸਨਾ ਹਾਂ।
ਮੈਂ ਪਾਪੜ੍ਹਿਆਂ ਤੋਂ ਨੱਸਨਾ ਹਾਂ।
ਕੋਈ ਮੁਨਸੱਫ[3] ਹੋ ਨਿਰਵਾਰੇ ਤਾਂ ਮੈਂ ਦੱਸਨਾਂ ਹਾਂ।
ਮੈਂ ਪਾਪੜ੍ਹਿਆਂ ਤੋਂ ਨੱਸਨਾ ਹਾਂ।
ਆਲਮ-ਫ਼ਾਜ਼ਲ[4] ਮੇਰੇ ਭਾਈ ਪਾਪੜ੍ਹਿਆਂ ਮੇਰੀ ਅਕਲ ਗਵਾਈ,
ਦੇ ਇਸ਼ਕ ਦੇ ਹੁਲਾਰੇ ਤਾਂ ਮੈਂ ਦੱਸਨਾਂ ਹਾਂ।
ਮੈਂ ਪਾਪੜ੍ਹਿਆਂ ਤੋਂ ਨੱਸਨਾ ਹਾਂ।

132.

ਮੈਂ ਗੱਲ ਓਥੇ ਦੀ ਕਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਨਾਲ ਰੂਹਾਂ ਦੇ ਲਾਰਾ ਲਾਇਆ, ਤੁਸੀਂ ਚਲੋ ਮੈਂ ਨਾਲੇ ਆਇਆ
ਏਥੇ ਪਰਦਾ ਚਾ ਬਣਾਇਆ ਮੈਂ ਭਰਮ ਭੁਲਾਇਆ ਫਿਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਨਾਲ ਹਾਕਮ ਦੇ ਖੇਲ ਅਸਾਡੀ, ਜੇ ਮੈਂ ਮੀਰੀ[5] ਤਾਂ ਮੈਂ ਫਾਡੀ[6],
ਧਰੀ ਧਰਾਈ ਪੂੰਜੀ ਤੁਹਾਡੀ, ਮੈਂ ਅਗਲਾ ਲੇਖਾ ਭਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਦੇ ਪੂੰਜੀ ਮੂਰਖ ਝੁੰਜਲਾਇਆ, ਮਗਰ ਚੋਰਾਂ ਦੇ ਪੈੜਾ ਲਾਇਆ,
ਚੋਰਾਂ ਦੀ ਮੈਂ ਪੈੜ ਲਿਆਇਆ, ਹਰ ਸ਼ਬ[7] ਧਾੜੇ ਧੜਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਨਾ ਨਾਲ ਮੇਰੇ ਉਹ ਰੱਜਦਾ ਏ, ਨਾ ਮਿੰਨਤ ਕੀਤੀ ਸੱਜਦਾ ਏ,

---

[1] ਕਿਸ, [2] ਥੋੜ੍ਹਾ ਪੜ੍ਹੇ, [3] ਨਿਆਂਕਾਰ, [4] ਵਿਦਵਾਨ, [5] ਖੇਡ ਵਿਚ ਅੱਵਲ, [6] ਖੇਡ ਵਿਚ ਅਖ਼ੀਰ, [7] ਰਾਤ।

ਜਾਂ ਮੁੜ ਬੈਠਾਂ ਤਾਂ ਭੱਜਦਾ ਏ, ਮੁੜ ਮਿੰਨਤਜ਼ਾਰੀ ਕਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਕੀ ਸੁੱਖ ਪਾਇਆ ਮੈਂ ਆਣ ਇਥੇ, ਨਾ ਮੰਜ਼ਲ ਨਾ ਡੇਰੇ ਜਿੱਥੇ,
ਘੰਟਾ ਕੂਚ ਸੁਣਾਵਾਂ ਕਿੱਥੇ, ਨਿੱਤ ਉਠ ਕਚਾਵੇ[1] ਕੜਦਾ[2] ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।
ਬੁਲ੍ਹੇ ਸ਼ਾਹ ਬੇਅੰਤ ਡੂੰਘਾਈ, ਦੋ ਜਗ ਬੀਚ ਨਾ ਲੱਗਦੀ ਕਾਈ,
ਉਰਾਰ[3] ਪਾਰ ਦੀ ਖ਼ਬਰ ਨਾ ਕਾਈ, ਮੈਂ ਬੇ ਸਿਰ ਪੈਰੀਂ ਤਰਦਾ ਹਾਂ।
ਮੈਂ ਗੱਲ ਓਥੇ ਦੀ ਕਰਦਾ ਹਾਂ।
ਪਰ ਗੱਲ ਕਰਦਾ ਵੀ ਡਰਦਾ ਹਾਂ।

133.

ਮੈਂ ਪੁੱਛਾਂ ਸ਼ਹੁ ਦੀਆਂ ਵਾਟਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।
ਭੁੱਲੇ ਰਹੇ ਨਾਮ ਨਾ ਜਪਿਆ, ਗ਼ਫ਼ਲਤ[4] ਅੰਦਰ ਯਾਰ ਹੈ ਛਪਿਆ,
ਉਹ ਸਿੱਧੁ ਪੁਰਖਾ ਤੇਰੇ ਅੰਦਰ ਵਸਿਆ, ਲਗੀਆਂ ਨਫ਼ਸ ਦੀਆਂ ਚਾਟਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।
ਜਪ ਲੈ ਨਾ ਹੋ ਭੋਲੀ ਭਾਲੀ, ਮਤ ਤੂੰ ਸਦਾਏਂ ਮੁੱਖ ਮੁਕਾਲੀ[5],
ਉਲਟੀ ਪਰੇਮ ਨਗਰ ਦੀ ਚਾਲੀ, ਭੜਕਣ ਇਸ਼ਕ ਦੀਆਂ ਲਾਟਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।
ਭੋਲੀ ਨਾ ਹੋ ਹੋ ਸਿਆਣੀ, ਇਸ਼ਕ ਨੂਰ ਦਾ ਭਰ ਲੈ ਪਾਣੀ,
ਇਸ ਦੁਨੀਆਂ ਦੀ ਛੋੜ ਕਹਾਣੀ, ਇਹ ਯਾਰ ਮਿਲਣ ਦੀਆਂ ਘਾਤਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।
ਬੁਲ੍ਹਾ ਰੱਬ ਬਣ ਬੈਠੋਂ ਆਪੇ, ਤਦ ਦੁਨੀਆਂ ਦੇ ਪਏ ਸਿਆਪੇ,
ਦੂਤੀ ਵਿਹੜਾ ਦੁਸ਼ਮਨ ਮਾਪੇ ਸਭ ਕੜਕ ਪਈਆਂ ਆਫਾਤਾਂ[6] ਨੀ।
ਮੈਂ ਪੁੱਛਾਂ ਸ਼ਹੁ ਦੀਆਂ ਵਾਟਾਂ ਨੀ।
ਕੋਈ ਕਰੇ ਅਸਾਂ ਨਾਲ ਬਾਤਾਂ ਨੀ।

134.

ਮੈਂ ਵਿਚ ਮੈਂ[7] ਨਾ ਰਹਿ ਗਈ ਰਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਜਦ ਵਸਲ[8] ਵਸਾਲ[9] ਬਣਾਏਗਾ, ਤਦ ਗੂੰਗੇ ਦਾ ਗੁੜ ਖਾਏਗਾ,
ਸਿਰ ਪੈਰ ਨਾ ਆਪਣਾ ਪਾਏਗਾ, ਮੈਂ ਇਹ ਹੋਰ ਨਾ ਕਿਸੇ ਬਣਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।

---

[1] ਕਾਠੀ, [2] ਕਸਦਾ, [3] ਉਰਲਾ ਪਾਰ, [4] ਸੁਸਤੀ, [5] ਮੂੰਹ ਕਾਲੀ, ਕਾਲ਼ੇ ਮੂੰਹ ਵਾਲੀ, [6] ਆਫਤਾਂ, ਕਸ਼ਟ, [7] ਅਹੰ, ਅਹੰਕਾਰ, [8] ਮਿਲਾਪ, [9] ਮਿਲਾਪ।

ਹੋਏ ਨੈਣ ਨੈਣਾਂ ਦੇ ਬਰਦੇ[1], ਦਰਸ਼ਨ ਸੈ ਕੋਹਾਂ ਤੇ ਕਰਦੇ,
ਪੱਲ ਪੱਲ ਦੌੜਨ ਮਾਰੇ ਡਰ ਦੇ, ਤੈਂ ਕੋਈ ਲਾਲਚ ਘਤ ਭੁਮਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਹੁਣ ਅਸਾਂ ਵਹਦਤ[2] ਵਿਚ ਘਰ ਪਾਇਆ, ਵਾਸਾ ਹੈਰਤ[3] ਦੇ ਸੰਗ ਆਇਆ,
ਜੀਵਨ ਜੰਮਣ ਮਰਨ ਵੰਞਾਇਆ, ਆਪਣੀ ਸੁੱਧ ਬੁੱਧ ਰਹੀ ਨਾ ਕਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਮੈਂ ਜਾਤਾ ਸੀ ਇਸ਼ਕ ਸੁਖਾਲਾ, ਚਹੁੰ ਨਦੀਆਂ ਦਾ ਵਹਿਣ ਉਜਾਲਾ,
ਕਦੀ ਤੇ ਅੱਗ ਭੜਕੇ ਕਦੀ ਪਾਲਾ, ਨਿੱਤ ਬਿਰਹੋਂ ਅੱਗ ਲਗਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਡਊਂ ਡਊਂ ਇਸ਼ਕ ਨੱਕਾਰੇ[4] ਵੱਜਦੇ, ਆਸ਼ਕ ਵੇਖ ਉਤੇ ਵੱਲ ਭੱਜਦੇ,
ਤੜ ਤੜ ਤਿੜਕ ਗਏ ਲੜ ਲੱਜ ਦੇ, ਲੱਗ ਗਿਆ ਨੇਹੁੰ ਤਾਂ ਸ਼ਰਮ ਸੁਧਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਪਿਆਰੇ ਬੱਸ ਕਰ ਬਹੁਤੀ ਹੋਈ, ਤੇਰਾ ਇਸ਼ਕ ਮੇਰੀ ਦਿਲਜੋਈ[5],
ਤੈਂ ਬਿਨ ਮੇਰਾ ਸੱਕਾ ਨਾ ਕੋਈ, ਅੰਮਾਂ ਬਾਬਲ ਭੈਣ ਨਾ ਭਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਕਦੀ ਜਾ ਅਸਮਾਨੀ ਬਹਿੰਦੇ ਹੋ, ਕਦੀ ਇਸ ਜੱਗ ਦਾ ਦੁੱਖ ਸਹਿੰਦੇ ਹੋ,
ਕਦੀ ਪੀਰਮੁਗਾਂ[6] ਬਣ ਬਹਿੰਦੇ ਹੋ, ਮੈਂ ਤਾਂ ਇਕਸੇ ਨਾਚ ਨਚਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਤੇਰੇ ਹਿਜਰੇ[7] ਵਿਚ ਮੇਰਾ ਹੁਜਰਾ[8] ਏ, ਦੁੱਖ ਡਾਢਾ ਮੈਂ ਪਰ ਗੁਜ਼ਰਾ ਏ,
ਕਦੇ ਹੋ ਮਾਇਲ ਮੇਰਾ ਮੁਜਰਾ[9] ਏ, ਮੈਂ ਤੈਥੋਂ ਘੋਲ ਘੁਮਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਤੁਧ ਕਾਰਨ ਮੈਂ ਐਸਾ ਹੋਇਆ, ਨੌਂ ਦਰਵਾਜ਼ੇ ਬੰਦ ਕਰ ਸੋਇਆ,
ਦਰ ਦਸਵੇਂ ਤੇ ਆਣ ਖਲੋਇਆ, ਕਦੇ ਮੰਨ ਮੇਰੀ ਆਸ਼ਨਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।
ਬੁਲ੍ਹਾ ਸ਼ਹੁ ਮੈਂ ਤੇਰੇ ਵਾਰੇ ਹਾਂ, ਮੁੱਖ ਵੇਖਣ ਦੇ ਵਣਜਾਰੇ ਹਾਂ,
ਕੁਝ ਅਸੀਂ ਵੀ ਤੈਨੂੰ ਪਿਆਰੇ ਹਾਂ, ਕਿ ਮੈਂ ਐਵੇਂ ਘੋਲ ਘੁਮਾਈ।
ਮੈਂ ਵਿਚ ਮੈਂ ਨਾ ਰਹਿ ਗਈ ਰਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।

## 135.

ਮੈਂ ਬੇ-ਕੈਦ[10] ਮੈਂ ਬੇ ਕੈਦ।
ਨਾ ਰੋਗੀ ਨਾ ਵੈਦ।

---

[1] ਦਾਸ, [2] ਏਕਤਾ, [3] ਹੈਰਾਨੀ, ਵਿਸਮਾਦ, [4] ਢੋਲ, [5] ਭਰਵਾਸਾ, [6] ਸ਼ਰਾਬ ਪੀਣ ਵਾਲਿਆਂ ਦਾ ਮੋਢੀ, [7] ਵਿਛੋੜਾ, [8] ਵਾਸ, [9] ਨਾਚ, [10] ਆਜ਼ਾਦ।

ਨਾ ਮੈਂ ਮੋਮਨ ਨਾ ਮੈਂ ਕਾਫਰ,
ਨਾ ਸਈਯਦ ਨਾ ਸੈਦ[1]।
ਚੌਧੀਂ ਤਬਕੀਂ[2] ਸੀਰ[3] ਅਸਾਡਾ[4],
ਕਿਤੇ ਨਾ ਹੁੰਦਾ ਕੈਦ।
ਖ਼ਰਾਬਾਤ[5] ਮੈਂ ਜਾਲ ਅਸਾਡੀ[6],
ਨਾ ਸ਼ੋਭਾ ਨਾ ਗ਼ੈਬ[7]।
ਬੁਲ੍ਹਾ ਸ਼ਹੁ ਦੀ ਜ਼ਾਤ ਕੀ ਪੁੱਛਨੈਂ,
ਨਾ ਪੈਦਾ ਨਾ ਪੈਦ[8]।

## 136.

ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਮੈਂ ਵੈਸਾਂ ਨਾ ਰਹਿਸਾਂ ਹੋੜੇ, ਕੌਣ ਕੋਈ ਮੈਂ ਜਾਂਦੀ ਨੂੰ ਮੋੜੇ,
ਮੈਨੂੰ ਮੁੜਨਾ ਹੋਇਆ ਮੁਹਾਲ, ਸਿਰ ਤੇ ਮਿਹਣਾ ਚਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਜੋਗੀ ਨਹੀਂ ਇਹ ਦਿਲ ਦਾ ਮੀਤਾ, ਭੁੱਲ ਗਈ ਮੈਂ ਪਿਆਰ ਕਿਉਂ ਕੀਤਾ,
ਮੈਨੂੰ ਰਹੀ ਨਾ ਕੁੱਝ ਸੰਭਾਲ, ਉਸ ਦਾ ਦਰਸ਼ਨ ਪਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਏਸ ਜੋਗੀ ਮੈਨੂੰ ਕਹੀਆਂ ਲਾਈਆਂ, ਹੈਨ ਕਲੇਜੇ ਕੁੰਡੀਆਂ ਪਾਈਆਂ,
ਇਸ਼ਕ ਦਾ ਪਾਇਆ ਜਾਲ, ਮਿੱਠੀ ਬਾਤ ਸੁਣਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਮੈਂ ਜੋਗੀ ਨੂੰ ਖ਼ੂਬ ਪਛਾਤਾ, ਲੋਕਾਂ ਮੈਨੂੰ ਕਮਲੀ ਜਾਤਾ,
ਲੁੱਟੀ ਝੰਗ ਸਿਆਲ, ਕੰਨੀਂ ਮੁੰਦਰਾਂ ਪਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਜੇ ਜੋਗੀ ਘਰ ਆਵੇ ਮੇਰੇ, ਮੁੱਕ ਜਾਵਣ ਸਭ ਝਗੜੇ ਝੇੜੇ,
ਲਾਂ ਸੀਨੇ ਦੇ ਨਾਲ, ਲੱਖ ਲੱਖ ਸ਼ਗਨ ਮਨਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਮਾਏ ਨੀ ਇਕ ਜੋਗੀ, ਦਰ ਸਾਡੇ ਉਸ ਧੂੰਆਂ ਪਾਇਆ,
ਮੰਗਦਾ ਹੀਰ ਸਿਆਲ, ਬੈਠਾ ਭੇਸ ਵਟਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਤਾਅਨੇ ਨਾ ਦੇ ਫੁੱਫੀ ਤਾਈ, ਏਥੇ ਜੋਗੀ ਨੂੰ ਕਿਸਮਤ ਲਿਆਈ,
ਹੁਣ ਹੋਇਆ ਫ਼ਜ਼ਲ[9] ਕਮਾਲ, ਆਇਆ ਹੈ ਜੋਗ ਸਿਧਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।

---

[1] ਨਾ ਮੁੱਲਾਂ ਨਾ ਸੈਦ, [2] ਆਸਮਾਨ, [3] ਸਾਂਝ, [4] ਚੌਦੀਂ ਤਬਕੀਂ ਸੈਰ ਅਸਾਡਾ, [5] ਪੈਦਾਇਸ਼, [6] ਖ਼ਰਾਬਾਤ ਹੈ ਜ਼ਾਤ ਅਸਾਡੀ, [7] ਨਾ ਸ਼ੋਭਾ ਨਾ ਐਬ, [8] ਪੈਦਾਇਸ਼, [9] ਰਹਿਮਤ, ਕ੍ਰਿਪਾਲਤਾ।

ਮਾਹੀ ਨਹੀਂ ਕੋਈ ਨੂਰ ਇਲਾਹੀ[1], ਅਨਹਦ ਦੀ ਜਿਸ ਮੁਰਲੀ ਵਾਹੀ,
ਮੁਠੀਓ ਸੁ ਹੀਰ ਸਿਆਲ, ਡਾਢੇ ਕਾਮਣ ਪਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਲੱਖਾਂ ਗਏ ਹਜ਼ਾਰਾਂ ਆਏ, ਉਸ ਦੇ ਭੇਤ ਕਿਸੇ ਨਾ ਪਾਏ,
ਗੱਲਾਂ ਤਾਂ ਮੂਸੇ ਨਾਲ, ਪਰ ਕੋਹ ਤੂਰ ਚੜ੍ਹਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਅਬਦਾ[2] ਰਸੂਲ ਕਹਾਇਆ, ਵਿਚ ਮਿਅਰਾਜ[3] ਬੁੱਰਾਕ[4] ਮੰਗਾਇਆ,
ਜਿਬਰਾਈਲ ਪਕੜ ਲੈ ਆਇਆ, ਹਰਾਂ ਮੰਗਲ ਗਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਏਸ ਜੋਗੀ ਦੇ ਸੁਣੋ ਅਖਾੜੇ, ਹਸਨ ਹੁਸੈਨ ਨਬੀ ਦੇ ਪਿਆਰੇ,
ਮਾਰਿਓ ਸੂ ਵਿਚ ਜੱਦਾਲ[5], ਪਾਣੀ ਬਿਨ ਤਰਸਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਏਸ ਜੋਗੀ ਦੀ ਸੁਣੋ ਕਹਾਣੀ, ਸੋਹਣੀ ਡੁੱਬੀ ਡੂੰਘੇ ਪਾਣੀ,
ਫਿਰ ਰਲਿਆ ਮਹੀਂਵਾਲ, ਸਾਰਾ ਰਖ਼ਤ ਲੁਟਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਡਾਂਵਾਂ ਡੋਲੀ ਲੈ ਚੱਲੇ ਖੇੜੇ, ਮੁੱਢ ਕਦੀਮੀ[6] ਦੁਸ਼ਮਨ ਜਿਹੜੇ,
ਰਾਂਝਾ ਤਾਂ ਹੋਇਆ ਨਾਲ, ਸਿਰ ਤੇ ਟਮਕ ਵਜਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਜੋਗੀ ਨਹੀਂ ਕੋਈ ਜਾਦੂ ਸਾਇਆ[7], ਭਰ ਭਰ ਪਿਆਲਾ ਜ਼ੌਕ[8] ਪਿਲਾਇਆ,
ਮੈਂ ਪੀ ਪੀ ਨਿਹਾਲ, ਅੰਗ ਬਿਭੂਤ[9] ਰਮਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਜੋਗੀ ਨਾਲ ਕਰੇਂਦੇ ਝੇੜੇ, ਕੇਹੇ ਪਾ ਬੈਠੇ ਕਾਜ਼ੀ ਘੇਰੇ,
ਵਿਚ ਕੈਦੋ ਪਾਈ ਮੁਕਾਲ[10], ਕੂੜਾ ਬਰਾ[11] ਲਗਾ ਕੇ,
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।
ਬੁਲ੍ਹਾ ਮੈਂ ਜੋਗੀ ਨਾਲ ਵਿਆਹੀ, ਲੋਕਾਂ ਕਮਲਿਆਂ ਖ਼ਬਰ ਨਾ ਕਾਈ,
ਮੈਂ ਜੋਗੀ ਦਾ ਮਾਲ, ਪੰਜੇ ਪੀਰ ਮਨਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ ਮੱਥੇ ਤਿਲਕ ਲਗਾ ਕੇ।

[ਨੂਨ]

**137.**

ਨਿੱਤ ਪੜ੍ਹਨਾ ਏਂ ਇਸਤਗ਼ੱਫ਼ਾਰ[12],
ਕੈਸੀ ਤੋਬਾ ਹੈ ਇਹ ਯਾਰ।

---

[1] ਰੱਬੀ, [2] ਇਬਾਦਤ ਕਰਨ ਵਾਲੇ, [3] ਰੱਬ ਦੀ ਨੇੜਤਾ, [4] ਉਹ ਸਵਾਰੀ ਜਿਸ ਉੱਤੇ ਰਸੂਲ ਚੜ੍ਹੇ, [5] ਯੁੱਧ, [6] ਪੁਰਾਣੇ, [7] ਛਾਇਆ, ਟੂਣਾ, ਭੂਤ, [8] ਸ਼ੌਕ, ਇਸ਼ਕ, [9] ਸੁਆਹ, [10] ਮੂੰਹ-ਕਾਲਖ, [11] ਤਦਬੀਰ, ਯਤਨ, [12] ਮੰਦਿਆਂ ਕੰਮਾਂ ਤੋਂ ਤੋਬਾ।

ਸਾਂਵੇਂ ਦੇ ਕੇ ਲਵੇਂ ਸਵਾਈ, ਵਾਧਿਆਂ ਦੀ ਤੂੰ ਬਾਜ਼ੀ ਲਾਈ,
ਮੁਸਲਮਾਨੀ ਇਹ ਕਿਥੋਂ ਪਾਈ, ਨਿੱਤ ਪੜ੍ਹਨਾ ਏਂ ਇਤਸਗ਼ੱਫ਼ਾਰ।
ਨਿੱਤ ਪੜ੍ਹਨਾ ਏਂ ਇਸਤਗ਼ੱਫ਼ਾਰ।
ਜਿਥੇ ਨਾ ਜਾਣਾ ਓਥੇ ਜਾਏਂ, ਮਾਲ ਪਰਾਇਆ ਮੂੰਹ ਧਰ ਖਾਏਂ,
ਕੂੜ ਕਿਤਾਬਾਂ ਸਿਰ ਤੇ ਚਾਏਂ, ਇਹ ਤੇ ਇਤਬਾਰ।
ਨਿੱਤ ਪੜ੍ਹਨਾ ਏਂ ਇਸਤਗ਼ੱਫ਼ਾਰ।
ਜ਼ਾਲਮ ਜ਼ੁਲਮੋਂ ਨਾਹੀਂ ਡਰਦੇ, ਆਪਣੀ ਅਮਲੀਂ[1] ਆਪੇ ਮਰਦੇ,
ਮੂੰਹੋਂ ਤੋਬਾ ਦਿਲੋਂ ਨਾ ਕਰਦੇ, ਏਥੇ ਓਥੇ ਹੋਣ ਖ਼ੁਆਰ।
ਕੈਸੀ ਤੋਬਾ ਹੈ ਇਹ ਯਾਰ।
ਸੌ ਦਿਨ ਜੀਵੇਂ ਇਕ ਦਿਨ ਮਰਸੇਂ, ਉਸ ਦਿਨ ਖ਼ੌਫ਼ ਖ਼ੁਦਾ ਦਾ ਕਰਸੇਂ,
ਇਸ ਤੋਬਾ ਥੀਂ ਤੋਬਾ ਕਰਸੇਂ, ਉਹ ਤੋਬਾ ਕਿਸ ਕਾਰ।
ਨਿੱਤ ਪੜ੍ਹਨਾ ਏਂ ਇਸਤਗ਼ੱਫ਼ਾਰ।
ਬੁਲ੍ਹਾ ਸ਼ਹੁ ਦੀ ਸੁਣੋ ਹਕਾਇਤ[2], ਹਾਦੀ[3] ਫੜਿਆਂ ਹੋਈ ਹਦਾਇਤ,
ਮੇਰਾ ਸਾਈਂ ਸ਼ਾਹ ਅਨਾਇਤ, ਉਹੋ ਲੰਘਾਵੇ ਪਾਰ।
ਨਿੱਤ ਪੜ੍ਹਨਾ ਏਂ ਇਸਤਗ਼ੱਫ਼ਾਰ।
ਕੈਸੀ ਤੋਬਾ ਹੈ ਇਹ ਯਾਰ।

**ਪਾਠਾਂਤਰ ਨੰ. 137.**

ਤੋਬਾ ਨਾ ਕਰ ਯਾਰ ਕੈਸੀ ਤੋਬਾ ਹੈ
ਨਿਤ ਪੜ੍ਹਦੇ ਇਸਤਗ਼ਫ਼ਾਰ ਕੈਸੀ ਤੋਬਾ ਹੈ,
ਸਾਵੀਂ ਦੇ ਕੇ ਲਹੋ ਸਵਾਈ
ਡਿਉਢੀਆਂ ਤੇ ਬਾਜ਼ੀ ਲਾਈ
ਇਹ ਮੁਸਲਮਾਨੀ ਕਿਥੇ ਪਾਈ
ਇਹ ਤੁਹਾਡੀ ਕਿਰਦਾਰ ਕੈਸੀ ਤੋਬਾ ਹੈ,
ਜਿਥੇ ਨਾ ਜਾਣਾ ਤੂੰ ਉਥੇ ਜਾਏਂ,
ਹੱਕ ਬਿਗਾਨਾ ਮੁੱਕਰ ਖਾਏਂ
ਕੂੜ ਕਿਤਾਬਾਂ ਸਿਰ ਤੇ ਚਾਏਂ
ਇਹ ਤੇਰਾ ਇਤਬਾਰ ਕੈਸੀ ਤੋਬਾ ਹੈ।
ਮੂੰਹੋਂ ਤੋਬਾ ਦਿਲੋਂ ਨਾ ਕਰਦਾ
ਨਾਹੀਂ ਖ਼ੌਫ਼ ਖ਼ੁਦਾ ਦਾ ਧਰਦਾ
ਇਸ ਤੋਬਾ ਥੀਂ ਤੋਬਾ ਕਰੀਏ
ਤਾਂ ਬਖ਼ਸ਼ੇ ਗ਼ੱਫ਼ਾਰ ਕੈਸੀ ਤੋਬਾ ਹੈ।
ਬੁਲ੍ਹਾ ਸ਼ਾਹ ਦੀ ਸੁਣੋ ਹਕਾਇਤ

---

[1] ਕੰਮਾਂ ਨਾਲ, [2] ਕਹਾਣੀ, [3] ਹਿਦਾਇਤ ਕਰਨ ਵਾਲਾ।

ਹਾਦੀ ਪਕੜਿਆਂ ਹੋਗੁ ਹਦਾਇਤ
ਮੇਰਾ ਮੁਰਸ਼ਦ ਸ਼ਾਹ ਅਨਾਇਤ
ਉਹ ਲੰਘਾਏ ਪਾਰ ਕੈਸੀ ਤੋਬਾ ਹੈ।

## 138.

ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।
ਇਹਨਾਂ ਸੁੱਕਿਆਂ ਫੁੱਲਾਂ ਵਿਚ ਬਾਸ[1] ਨਹੀਂ,
ਪਰਦੇਸ ਗਿਆਂ ਦੀ ਕੋਈ ਆਸ ਨਹੀਂ,
ਜਿਹੜੇ ਸਾਈਂ ਸਾਜਣ ਸਾਡੇ ਪਾਸ ਨਹੀਂ,
ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।
ਤੂੰ ਕੀ ਸੁੱਤਾ ਏਂ ਚਾਦਰ ਤਾਣ ਕੇ,
ਸਿਰ ਮੌਤ ਖਲੋਤੀ ਤੇਰੇ ਆਣ ਕੇ,
ਕੋਈ ਅਮਲ[2] ਨਾ ਕੀਤਾ ਜਾਣ ਕੇ,
ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।
ਕੀ ਮੈਂ ਖੱਟਿਆ ਤੇਰੀ ਹੋ ਕੇ,
ਦੋਵੇਂ ਨੈਣ ਗਵਾਇ ਰੋ ਕੇ,
ਤੇਰਾ ਨਾਮ ਲਈਏ ਮੁੱਖ ਧੋ ਕੇ,
ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।
ਬੁਲ੍ਹਾ ਸ਼ਹੁ ਬਦੇਸੋਂ[3] ਆਉਂਦਾ,
ਹੱਥ ਕੰਗਣਾ ਤੇ ਬਾਹੀਂ ਲਟਕਾਉਂਦਾ,
ਸਿਰ ਸਦਕਾ ਤੇਰੇ ਨਾਉਂ ਦਾ,
ਨਾ ਜੀਵਾਂ ਮਹਾਰਾਜ ਮੈਂ ਤੇਰੇ ਬਿਨ ਨਾ ਜੀਵਾਂ।

## 139.

ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਅਵੱਲ ਦਾ ਰੋਜ਼ ਅਜ਼ੱਲ[4] ਦਾ।
ਵਿਚ ਕੜਾਹੀ ਤਲ ਤਲ ਜਾਵੇ, ਤਲਿਆਂ ਨੂੰ ਚਾ ਤਲਦਾ,
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਮੋਇਆਂ ਨੂੰ ਇਹ ਵਲ ਵਲ ਮਾਰੇ, ਵਲਿਆਂ ਨੂੰ ਚਾ ਵਲਦਾ।
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਕਿਆ ਜਾਣਾਂ ਕੋਈ ਚਿਣਗ ਕੱਖੀ ਏ, ਨਿੱਤ ਸੂਲ ਕਲੇਜੇ ਸਲਦਾ।
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਤੀਰ ਜਿਗਰ ਵਿਚ ਲੱਗਾ ਇਸ਼ਕੋਂ? ਨਹੀਂ ਹਲਾਇਆਂ ਹਲਦਾ।
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।

---

[1] ਖ਼ੁਸ਼ਬੂ, [2] ਕੰਮ, [3] ਪਰਦੇਸੋਂ, [4] ਅਖ਼ੀਰ।

ਬੁਲ੍ਹਾ ਸ਼ਹੁ ਦਾ ਨੇਹੁੰ[1] ਅਨੋਖਾ, ਨਹੀਂ ਰਲਾਇਆਂ ਰਲਦਾ।
ਨੀ ਮੈਨੂੰ ਲਗੜਾ ਇਸ਼ਕ ਅਵੱਲ ਦਾ।
ਅਵੱਲ ਦਾ ਰੋਜ਼ ਅਜ਼ੱਲ ਦਾ।

## 140.

ਨੀ ਮੈਂ ਹੁਣ ਸੁਣਿਆ ਇਸ਼ਕ ਸ਼ਰ੍ਹਾ ਕੀ ਨਾਤਾ।
ਮੁਹੱਬਤ ਦਾ ਇਕ ਪਿਆਲਾ ਪੀ ਭੁੱਲ ਜਾਵਣ ਸਭ ਬਾਤਾ[2]
ਘਰ ਘਰ ਸਾਈਂ ਹੈ ਉਹ ਸਾਈਂ ਹਰ ਹਰ ਨਾਲ ਪਛਾਤਾ।
ਅੰਦਰ ਸਾਡੇ ਮੁਰਸ਼ਦ ਵੱਸਦਾ ਨੇਹੁੰ ਲੱਗਾ ਤਾਂ ਜਾਤਾ।
ਮੰਤਕ[3] ਮਅਨੇ[4] ਕੰਨਜ਼[5] ਕਦੂਰੀ[6] ਪੜ੍ਹਿਆ ਇਲਮ ਗਵਾਤਾ।
ਨਮਾਜ਼ ਰੋਜ਼ਾ ਓਸ ਕੀ ਕਰਨਾ ਜਿਸ ਮਧ ਪੀਤੀ ਮਧਮਾਤਾ।
ਪੜ੍ਹ ਪੜ੍ਹ ਪੰਡਿਤ ਮੁੱਲਾਂ ਹਾਰੇ ਕਿਸੇ ਨਾ ਭੇਦ ਪਛਾਤਾ।
ਜ਼ਰੀ[7] ਬਾਫਦੀ[8] ਕਦਰ ਕੀ ਜਾਣੇ ਛੱਟ ਓਨਾਂ ਜਤ ਕਾਤਾ।
ਬੁਲ੍ਹਾ ਸ਼ਹੁ ਦੀ ਮਜਲਸ[9] ਬਹਿ ਕੇ ਹੋ ਗਿਆ ਗੁੰਗਾ ਬਾਤਾ[10]।
ਨੀ ਮੈਂ ਹੁਣ ਸੁਣਿਆ ਇਸ਼ਕ ਸ਼ਰ੍ਹਾ ਕੀ ਨਾਤਾ।

## 141.

ਨੀ ਕੁਟੀਚਲ[11] ਮੇਰਾ ਨਾਂ।
ਮੁੱਲਾਂ ਮੈਨੂੰ ਸਬਕ ਪੜ੍ਹਾਇਆ, ਅਲਫੋਂ ਅੱਗੇ ਕੁੱਝ ਨਾ ਆਇਆ।
ਉਸ ਦੀਆਂ ਜੁੱਤੀਆਂ ਖਾਂਦੀ ਸਾਂ, ਨੀ ਕੁਟੀਚਲ ਮੇਰਾ ਨਾਂ।
ਕਿਵੇਂ ਕਿਵੇਂ ਦੋ ਅੱਖੀਆਂ ਲਾਈਆਂ, ਰਲ ਕੇ ਸਈਆਂ ਮਾਰਨ ਆਈਆਂ,
ਨਾਲੇ ਮਾਰੇ ਬਾਬਲ ਮਾਂ, ਨੀ ਕੁਟੀਚਲ ਮੇਰਾ ਨਾਂ।
ਸਾਹਵਰੇ ਸਾਨੂੰ ਵੜਨ ਨਾ ਦੇਂਦੇ, ਨਾਨਕ ਦਾਦਕ ਘਰੋਂ ਕਢੇਂਦੇ,
ਮੇਰਾ ਪੇਕੇ ਨਹੀਓਂ ਥਾਂ, ਨੀ ਕੁਟੀਚਲ ਮੇਰਾ ਨਾਂ।
ਪੜ੍ਹਨ ਸੇਤੀ ਸਭ ਮਾਰਨ ਆਹੀਂ, ਬਿਨ ਪੜ੍ਹਿਆਂ ਹੁਣ ਛੱਡਦਾ ਨਾਹੀਂ,
ਨੀ ਮੈਂ ਮੁੜ ਕੇ ਕਿੱਤ ਵੱਲ ਜਾਂ, ਨੀ ਕੁਟੀਚਲ ਮੇਰਾ ਨਾਂ।
ਬੁਲ੍ਹਾ ਸ਼ਹੁ ਕੀ ਲਾਈ ਮੈਨੂੰ, ਮਤ ਕੁਝ ਲੱਗੇ ਉਹ ਹੀ ਤੈਨੂੰ,
ਤਦ ਕਰੇਂਗਾ ਤੂੰ ਨਿਆਂ, ਨੀ ਕੁਟੀਚਲ ਮੇਰਾ ਨਾਂ।

## 142.

ਨੀ ਸਈਓ ਮੈਂ ਗਈ ਗਵਾਚੀ।
ਖੋਲ੍ਹ ਘੁੰਘਟ ਮੁੱਖ ਨਾਚੀ।
ਜਿਤ ਵਲ ਵੇਖਾਂ ਉੱਤ ਵੱਲ ਓਹੀ, ਕਸਮ ਓਸੇ ਦੀ ਹੋਰ ਨਾ ਕੋਈ,

---

[1] ਪ੍ਰੇਮ, [2] ਗੱਲਾਂ, [3] ਤਰਕ (logic), [4] ਅਰਥ, [5] ਖ਼ਜ਼ਾਨਾ, [6] ਫ਼ਿਕਾ ਦੀ ਕਿਤਾਬ, [7/8] ਕੀਮਤੀ ਕਪੜੇ, [9] ਸੰਗਤ, [10] ਗੱਲਾਂ ਕਰਨ ਵਾਲਾ, [11] ਢੀਠ, ਕੁਟੀਚਰ।

ਫ਼ਹਿਵ[1] ਮੁਅਉਮਰ[2] ਫਿਰ ਗਈ ਧੋ੍ਹੀ, ਜਬ ਗੋਰ[3] ਤੇਰੀ ਬਾਚੀ।
ਨੀ ਸਈਓ ਮੈਂ ਗਈ ਗਵਾਚੀ।
ਨਾਮ ਨਿਸ਼ਾਨ ਨਾ ਮੇਰਾ ਸਈਓ, ਜੋ ਆਖਾਂ ਤੁਸੀਂ ਚੁੱਪ ਕਰ ਰਹੀਓ,
ਇਹ ਗੱਲ ਮੂਲ ਕਿਸੇ ਨਾ ਸਹੀਓ, ਬੁਲ੍ਹਾ ਖ਼ੂਬ ਹਕੀਕਤ[4] ਜਾਚੀ।
ਨੀ ਸਈਓ ਮੈਂ ਗਈ ਗਵਾਚੀ।
ਖੋਲ੍ਹ ਘੁੰਗਟ ਮੁੱਖ ਨਾਚੀ।

## ਪਾਠਾਂਤਰ ਨੰ. 142

ਨੀ ਸਹੀਓ! ਮੈਂ ਗਈ ਗਵਾਚੀ
ਖੋਲ੍ਹ ਘੁੰਘਟ ਮੁਖ ਨਾਚੀ।
ਜਿਤ ਵਲ ਦੇਖਾਂ ਦਿਸਦਾ ਓਹੀ
ਕਸਮ ਉਸੇ ਦੀ ਹੋਰ ਨਾ ਕੋਈ
ਉਹੋ ਮੁਹਕਮ ਫਿਰ ਗਈ ਦੋਹੀ
ਜਬ ਗੁਰ ਪੱਤਰੀ ਵਾਚੀ।
ਨਾਮ ਨਿਸ਼ਾਨ ਨਾ ਮੇਰਾ ਸਹੀਓ!
ਜੇ ਆਖਾਂ ਤਾਂ ਚੁਪ ਕਰ ਰਹੀਓ
ਇਹ ਗੱਲ ਮੂਲ ਕਿਸੇ ਨਾ ਕਹੀਓ
ਬੁਲ੍ਹਾ ਖ਼ੂਬ ਹਕੀਕਤ ਜਾਚੀ!

[ਵਾਓ]

## 143.

ਵਾਹ ਵਾਹ ਰਮਜ਼ ਸਜਣ ਦੀ ਹੋਰ,
ਆਸ਼ਕ ਬਿਨਾਂ ਨਾ ਸਮਝੇ ਕੋਰ।
ਕੋਠੇ ਤੇ ਚੜ੍ਹ ਦੇਵਾਂ ਹੋਕਾ, ਇਸ਼ਕ ਵਿਹਾਜਿਉ[5] ਕੋਈ ਨਾ ਲੋਕਾ,
ਇਸ ਦਾ ਮੂਲ ਨਾ ਖਾਣਾ ਧੋਖਾ, ਜੰਗਲ ਬਸਤੀ ਮਿਲੇ ਨਾ ਠੋਰ[6]।
ਵਾਹ ਵਾਹ ਰਮਜ਼ ਸਜਣ ਦੀ ਹੋਰ।
ਆਸ਼ਕ ਦੋਹੀਂ ਜਹਾਨੀਂ ਮੁੱਠੇ[7], ਨਾਜ਼[8] ਮਸ਼ੂਕਾਂ ਦੇ ਉਹ ਕੁੱਠੇ,
ਇਸ਼ਕ ਦਾ ਫੱਟਿਆ ਕੋਈ ਨਾ ਛੁੱਟੇ, ਕੀਤੋ ਸੂ ਬਾਂਦਾ[9] ਫੱਟ ਫਲੋਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।
ਦੇ ਦੀਦਾਰ ਹੋਇਆ ਜਦ ਰਾਹੀ, ਅਚਣਚੇਤ ਪਈ ਗਲ ਫਾਹੀ,
ਡਾਢੀ ਕੀਤੀ ਲਾਪਰਵਾਹੀ, ਮੈਨੂੰ ਮਿਲ ਗਿਆ ਠੱਗ ਲਾਹੌਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।

---

[1] ਭੁਲ, [2] ਵੱਡੀ ਉਮਰ ਦਾ ਆਬਾਦ ਕੀਤਾ ਹੋਇਆ, [3] ਕਬਰ, [4] ਸੱਚਾਈ, [5] ਵਣਜ ਕਰਿਓ, [6] ਟਿਕਾਣਾ, [7] ਲੁਟੇ, [8] ਨਖ਼ਰੇ, [9] ਨੌਕਰ।

ਸ਼ੀਰੀਂ[1] ਹੈ ਬਿਰਹੋਂ ਦਾ ਖਾਣਾ, ਕੋਹ[2] ਚੋਟੀ ਫ਼ਰਹਾਦ ਨਿਮਾਣਾ,
ਯੂਸਫ਼ ਮਿਸਰ ਬਜ਼ਾਰ ਵਿਕਾਣਾ, ਉਸ ਨੂੰ ਨਾਹੀਂ ਵੇਖਣ ਕੋਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।
ਲੈਲਾ ਮਜਨੂੰ ਦੋਵੇਂ ਬਰਦੇ, ਸੋਹਣੀ ਡੁੱਬੀ ਵਿਚ ਬਹਿਰ ਦੇ,
ਹੀਰ ਵੰਞਾਏ ਸੱਭੇ ਘਰ ਦੇ, ਇਸ ਦੀ ਖਿੱਚੀ ਮਾਹੀ ਡੋਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।
ਆਸ਼ਕ ਫਿਰਦੇ ਚੁੱਪ ਚੁਪਾਤ, ਜੈਸੇ ਮਸਤ ਸਦਾ ਮਧ[3] ਮਾਤੇ,
ਦਾਮ ਜ਼ੁਲਫ਼ ਦੇ ਅੰਦਰ ਫਾਥੇ, ਓਥੇ ਚੱਲੇ ਵੱਸ ਨਾ ਜ਼ੋਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।
ਜੇ ਉਹ ਆਣ ਮਿਲੇ ਦਿਲਜਾਨੀ, ਉਸ ਤੋਂ ਜਾਨ ਕਰਾਂ ਕੁਰਬਾਨੀ,
ਸੂਰਤ ਦੇ ਵਿਚ ਯੂਸਫ਼ ਸਾਨੀ, ਆਲਮ ਦੇ ਵਿਚ ਜਿਸ ਦਾ ਸ਼ੋਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।
ਬੁਲ੍ਹਾ ਸ਼ਹੁ ਕੋਈ ਨਾ ਵੇਖੇ, ਜੋ ਵੇਖੇ ਸੋ ਕਿਸੇ ਨਾ ਲੇਖੇ,
ਉਸ ਦਾ ਰੰਗ ਨਾ ਰੂਪ ਨਾ ਰੇਖੇ[4], ਉਹ ਈ ਹੋਵੇ ਹੋ ਕੇ ਚੋਰ।
ਵਾਹ ਵਾਹ ਰਮਜ਼ ਸਜਣ ਦੀ ਹੋਰ।
ਆਸ਼ਕ ਬਿਨਾਂ ਨਾ ਸਮਝੇ ਕੋਰ।

## 144.

ਵਾਹ ਸੋਹਣਿਆਂ ਤੇਰੀ ਚਾਲ ਅਜਾਇਬ[5] ਲਟਕਾਂ ਨਾਲ ਚਲੇਂਦੇ ਓ।
ਆਪੇ ਜ਼ਾਹਿਰ[6] ਆਪੇ ਬਾਤਨ[7] ਆਪੇ ਲੁੱਕ ਲੁੱਕ ਬਹਿੰਦੇ ਓ।
ਆਪੇ ਮੁੱਲਾਂ ਆਪੇ ਕਾਜ਼ੀ ਆਪੇ ਇਲਮ ਪੜ੍ਹੇਂਦੇ ਓ।
ਵਾਹ ਸੋਹਣਿਆਂ ਤੇਰੀ ਚਾਲ ਅਜਾਇਬ ਲਟਕਾ ਨਾਲ ਚਲੇਂਦੇ ਓ।
ਘੱਤ ਜ਼ੁੰਨਾਰ[8] ਕੁਫ਼ਰ[9] ਦਾ ਗਲ ਵਿਚ ਬੁੱਤ ਖ਼ਾਨੇ ਵੜ ਬਹਿੰਦੇ ਓ।
ਲੌਲਾਕ[10] ਲਮਾ[11] ਅਫ਼ਲਾਕ[12] ਵਿਚਾਰੋ ਆਪੇ ਧੁੰਮ ਮਚੇਂਦੇ ਓ।
ਵਾਹ ਸੋਹਣਿਆਂ ਤੇਰੀ ਚਾਲ ਅਜਾਇਬ ਲਟਕਾਂ ਨਾਲ ਚਲੇਂਦੇ ਓ।
ਜਾਤ ਤੋਂ ਹੈ ਅਸ਼ਰਾਫ਼[13] ਰੰਝੇਟਾ ਲਾਈਆਂ ਦ੍ਰੀ ਲਾਜ ਰਖੇਂਦੇ ਓ।
ਬੁਲ੍ਹਾ ਸ਼ਹੁ ਅਨਾਇਤ ਮੈਨੂੰ ਪਲ ਪਲ ਦਰਸ਼ਨ ਦੇਂਦੇ ਓ।
ਵਾਹ ਸੋਹਣਿਆਂ ਤੇਰੀ ਚਾਲ ਅਜਾਇਬ ਲਟਕਾਂ ਨਾਲ ਚਲੇਂਦੇ ਓ।

---

[1] ਮਿੱਠਾ, [2] ਪਹਾੜ, [3] ਨਸ਼ਾ, [4] ਸ਼ਕਲ, [5] ਅਜੀਬ, [6] ਪਰਗਟ, [7] ਲੁਪਤ, [8] ਜਨੇਊ, [9] ਝੂਠ।

[10] ਹਦੀਸ ਕਦਸੀ:— ਇਸ

[11/12] ਹਦੀਸ ਵਲ ਇਸ਼ਾਰਾ ਹੈ: 'ਲੌਲਾਕ ਲਮਾ ਖ਼ਲਕਤ ਅਲਅਫ਼ਲਾਕ' ਜਿਸ ਦੇ ਅਰਥ ਹਨ ਕਿ ਐ ਮੁਹੰਮਦ ਜੇ ਤੂੰ ਨਾ ਹੁੰਦਾ ਤਾਂ ਮੈਂ ਆਸਮਾਨ ਪੈਦਾ ਨਾ ਕਰਦਾ।

[13] ਸ਼ਰੀਫ਼।

## 145.

ਵਾਹ ਵਾਹ ਛਿੰਝ[1] ਪਈ ਦਰਬਾਰ।
ਖ਼ਲਕ[2] ਤਮਾਸ਼ੇ ਆਈ ਯਾਰ।
ਅਸਾਂ ਅੱਜ ਕੀ ਕੀਤਾ ਤੇ ਕਲ ਕੀ ਕਰਨਾ ਭੱਠ ਅਸਾਡਾ ਆਇਆ,
ਐਸੀ ਵਾਹ ਕਿਆਰੀ ਬੀਜੀ ਚਿੜੀਆਂ ਖੇਤ ਵੰਜਾਇਆ,
ਜਿਹੜੇ ਮਗਰ ਪਿਆਦੇ[3] ਲੱਗੇ ਉੱਠ ਚੱਲੇ ਪੁਹਤੇ[4] ਤਾਰ[5]।
ਵਾਹ ਵਾਹ ਛਿੰਝ ਪਈ ਦਰਬਾਰ।
ਇਕ ਉਲ੍ਹਾਮਾ ਸਈਆਂ ਦਾ ਹੈ ਦੂਜਾ ਹੈ ਸੰਸਾਰ।
ਨੰਗ ਨਾਮੂਸ ਏਥੋਂ ਦੇ ਏਥੇ ਲਾਹ ਪਗੜੀ ਭੋਇੰ ਮਾਰ।
ਨਾਮ ਸਾਈਂ ਦੇ ਕੰਡੇ ਲਵਾਏ ਖਿਲ[6] ਪਈ ਗੁਲਜ਼ਾਰ।
ਵਾਹ ਵਾਹ ਛਿੰਝ ਪਈ ਦਰਬਾਰ।
ਨੱਢਾ ਗਿਰਦਾ[7] ਬੁੱਢਾ ਗਿਰਦਾ ਆਪੋ ਆਪਣੀ ਵਾਰੀ,
ਕੀ ਬੀਵੀ ਕੀ ਬਾਂਦੀ ਲੌਂਡੀ ਕੀ ਧੋਬਣ ਭਠਿਆਰੀ,
ਅਮਲਾਂ ਸੇਤੀ ਹੋਣ ਨਬੇੜੇ ਨਬੀ ਲੰਘਾਵੇ ਪਾਰ।
ਵਾਹ ਵਾਹ ਛਿੰਝ ਪਈ ਦਰਬਾਰ।
ਬੁਲ੍ਹਾ ਸ਼ਹੁ ਨੂੰ ਵੇਖਣ ਜਾਵੇ ਆਪਣਾ ਬਹਾਨਾ ਕਰਦਾ,
ਗੂਣੋ[8] ਗੂਣੀ[9] ਭਾਂਡੇ ਘੜ ਕੇ ਠੀਕਰੀਆਂ ਕਰ ਧਰਦਾ,
ਇਹ ਤਮਾਸ਼ਾ ਵੇਖ ਕੇ ਚਲ ਅਗਲਾ ਵੇਖ ਬਜ਼ਾਰ।
ਵਾਹ ਵਾਹ ਛਿੰਝ ਪਈ ਦਰਬਾਰ।
ਖ਼ਲਕ ਤਮਾਸ਼ੇ ਆਈ ਯਾਰ।

## 146.

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।
ਜਾਨ ਕਰਾਂ ਕੁਰਬਾਨ ਭੇਤ ਨਾ ਦੱਸਨਾ ਏਂ,
ਢੂੰਡਾਂ ਤਕੀਏ[10] ਦੁਆਰ ਤੈਨੂੰ ਉੱਠ ਨੱਸਨਾ ਏਂ,
ਰਲ ਮਿਲ ਸਈਆਂ ਪੁੱਛਣ ਗਈਆਂ,
ਹੋਇਆ ਵਕਤ ਭੰਡਾਰ[11] ਦੇ ਵੇ ਅੜਿਆ।
ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।
ਇਸ਼ਕ ਅੱਲਾਹ ਦੀ ਜ਼ਾਤ ਲੋਕਾਂ ਦਾ ਮਿਹਣਾ,
ਕਿਹਨੂੰ ਕਰਾਂ ਪੁਕਾਰ ਕਿਸੇ ਨਹੀਂ ਰਹਿਣਾ,
ਓਸੇ ਦੀ ਗੱਲ ਊਹੋ ਜਾਣੇ,
ਕੌਣ ਕੋਈ ਮਾਰਦਾ ਵੇ ਅੜਿਆ।
ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

---

[1] ਕੁਸ਼ਤੀ, [2] ਖ਼ਲਕਤ, [3] ਪੈਦਲ ਸਿਪਾਹੀ, [4] ਪਹੁੰਚੇ, [5] ਸਿਰ ਦੀ ਮੰਗ, [6] ਖਿੜ, [7] ਡਿਗਦਾ, [8] ਬੋਰੇ, [9] ਬੋਰੀਆਂ, [10] ਟਿਕਾਣਾ, [11] ਤ੍ਰਿੰਜਣ।

ਅੱਜ ਅਜੋਕੜੀ ਰਾਤ ਮੇਰੇ ਘਰ ਵੱਸ ਖਾਂ ਵੇ ਅੜਿਆ,
ਦਿਲ ਦੀਆਂ ਘੁੰਡੀਆਂ ਖੋਲ੍ਹ ਅਸਾਂ ਨਾਲ ਹੱਸ ਖਾਂ ਵੇ ਅੜਿਆ,
ਜਦ ਕੀਤੇ ਕੌਲ ਕਰਾਰ ਕੀ ਇਤਬਾਰ,
ਸੋਹਣੇ ਯਾਰ ਦਾ ਵੇ ਅੜਿਆ।

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

ਇਕ ਕਰਦੀਆਂ ਖ਼ੁਦੀ ਹੰਕਾਰ ਉਹਨਾਂ ਨੂੰ ਤਾਰਨੈਂ ਵੇ ਅੜਿਆ,
ਇਕ ਰਹਿੰਦੀਆਂ ਨਿੱਤ ਖ਼ੁਆਰ ਸੜੀਆਂ ਨੂੰ ਸਾੜਨੈ ਵੇ ਅੜਿਆ,
ਮੈਂਡੇ ਸੋਹਣੇ ਯਾਰ ਦਾ ਕੀ ਇਤਬਾਰ,
ਤੇਰੇ ਪਿਆਰ ਦਾ ਵੇ ਅੜਿਆ।

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

ਚਿੱਕੜ ਭਰੀਆਂ ਨਾਲ ਉੱਠ ਝੁੰਬਰ[1] ਘੱਤਨਾ ਏਂ[2] ਵੇ ਅੜਿਆ,
ਮੈਂ ਲਾਇਆ ਹਾਰ ਸ਼ਿੰਗਾਰ ਮੈਥੋਂ ਉੱਠ ਨੱਸਨਾ ਏਂ ਵੇ ਅੜਿਆ,
ਬੁਲ੍ਹਾ ਸ਼ਹੁ ਘਰ ਆਇਆ ਪਿਆਰਾ,
ਹੋਇਆ ਵਕਤ ਦੀਦਾਰ ਵੇ ਅੜਿਆ।

ਵੱਤ ਨਾ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।

**ਪਾਠਾਂਤਰ ਨੰ: 146.**

ਵਤ ਨ ਕਰਸਾਂ ਮਾਣ ਰੰਝੇਟੇ ਯਾਰ ਦਾ ਵੇ ਅੜਿਆ।
ਇਸ਼ਕ ਅੱਲ੍ਹਾ ਦੀ ਜ਼ਾਤ ਲੋਕਾਂ ਦਾ ਮਿਹਣਾ
ਕਿਉਂ ਕਰ ਕਰਾਂ ਪੁਕਾਰ ਕਿਸੇ ਨਹੀਂ ਰਹਿਣਾ
ਅੱਗੇ ਦੀ ਗੱਲਿ ਓਹਾ ਜਾਣੇ ਕੌਣ ਦਮ ਮਾਰਦਾ ਵੇ ਅੜਿਆ।
ਅੱਜ ਅਜੋਕੜੀ ਰਾਤ ਮੇਰੇ ਘਰ ਵੱਸ ਖਾਂ
ਦਿਲ ਦੀਆਂ ਘੁੰਡੀਆਂ ਖੋਲ੍ਹ ਅਸਾਂ ਨਾਲ ਹੱਸ ਖਾਂ
ਦਿਲਬਰ ਯਾਰ ਕਰਾਰ ਕੀਤੋਈ ਕੀ ਇਤਬਾਰ ਵੇ ਅੜਿਆ।
ਜਾਨ ਕਰਾਂ ਕੁਰਬਾਨ ਭੇਤ ਨ ਦੱਸਨਾ ਏਂ
ਢੂੰਡਾਂ ਤਕੀਏ ਦਾਇਰੇ ਉਠਿ ਉਠਿ ਨੱਸਨਾ ਏਂ
ਰਲ ਮਿਲ ਸਈਆਂ ਪੁਛਦੀਆਂ ਹੋਯਾ ਵਕਤ ਭੰਡਾਰ ਵੇ ਅੜਿਆ।
ਹਿਕ ਕਰਦੀਆਂ ਖ਼ੁਦੀ ਹੰਕਾਰ ਉਨ੍ਹਾਂ ਥੀਂ ਤਾਰਨਾ ਏਂ
ਹਿਕ ਪਿੱਛੇ ਫਿਰਨ ਖ਼ੁਆਰ, ਸੜਿਆਂ ਨੂੰ ਸਾੜਨਾ ਏਂ
ਮੈਂਡੇ ਯਾਰ ਕੀ ਇਤਬਾਰ ਤੇਰੇ ਪਿਆਰ ਦਾ ਵੇ ਅੜਿਆ।
ਚਿੱਕੜ-ਭਰੀਆਂ ਨਾਲ ਤੂੰ ਝੁੰਮਰ ਘੱਤਨਾ ਏਂ
ਲਾਇਆ ਹਾਰ ਸ਼ਿੰਗਾਰ, ਮੈਂਥੀਂ ਉਠਿ ਨੱਸਨਾ ਏਂ
ਬੁਲ੍ਹਾ ਸ਼ਹੁ ਘਰਿ ਆਉ ਹੋਇਆ ਵਕਤ ਦੀਦਾਰ ਦਾ ਵੇ ਅੜਿਆ।

---

[1] ਨਾਚ, [2] ਨਚਦਾ ਹੈਂ।

ਵੱਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਹੁਣ ਮੈਂ ਮੋਈ ਨੀ ਮੇਰੀਏ ਮਾਂ, ਮੇਰੀ ਪੂਣੀ ਲੈ ਗਿਆ ਕਾਂ,
ਪਿੱਛੇ ਡੌਂ ਡੌਂ ਕਰਦੀ ਜਾਂ[1], ਜਿਸ ਮੇਰਾ ਵਤਨ[2] ਛੁਡਾਯਾ ਏ।
ਵੱਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਕਾਂਵਾਂ ਪੂਣੀ ਦਈਂ ਪੀਆ ਦੇ ਨਾਂ, ਤੇਰੀਆਂ ਮਿੰਨਤਾਂ ਕਰਦੀ ਹਾਂ,
ਜ਼ਰਬਾਂ[3] ਤੇਰੀਆਂ ਜਰਨੀ[4] ਹਾਂ, ਜਿਸ ਮੈਨੂੰ ਮੂਰ ਕਰਾਇਆ ਏ।
ਵੱਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਹੁਣ ਮੈਨੂੰ ਭਲਾ ਨ ਲੱਗਦਾ ਸ਼ੋਰ, ਮੈਂ ਘਰ ਖਿੜਿਆ ਸ਼ਗੂਫ਼ਾ[5] ਹੋਰ,
ਬੇ ਨਾ ਤੇ ਨਾ ਸੇ ਨਾ ਹੋਰ, ਇੱਕੋ ਅਲਫ਼ ਪੜ੍ਹਾਇਆ ਏ।
ਵੱਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਹੁਣ ਮੈਨੂੰ ਮਜਨੂੰ ਆਖੋ ਨਾ, ਦਿਨ ਦਿਨ ਲੈਲਾਂ ਹੁੰਦਾ ਜਾਂ,
ਡੇਰਾ ਯਾਰ ਬਣਾਏ ਤਾਂ, ਇਹ ਤਨ ਬੰਗਲਾ ਬਣਾਇਆ ਏ।
ਵੱਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਬੁਲ੍ਹਾ ਅਨਾਇਤ ਕਰੇ ਹਜ਼ਾਰ, ਇਹੋ ਕੌਲ ਇਹੋ ਤਕਰਾਰ,
ਵੱਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।
ਵੱਲ ਪਰਦੇ ਵਿਚ ਪਾਇਆ ਯਾਰ ਆਪੇ ਮੇਲ ਮਿਲਾਇਆ ਏ।

## 148.

ਵੇਖੋ ਨੀ ਕੀ ਕਰ ਗਿਆ ਮਾਹੀ।
ਲੈ ਦੇ ਕੇ ਦਿਲ ਹੋ ਗਿਆ ਰਾਹੀ[6]।
ਅੰਮਾਂ ਝਿੜਕੇ ਬਾਬਲ ਮਾਰੇ, ਤਾਅਨੇ ਦੇਂਦੇ ਵੀਰ ਪਿਆਰੇ,
ਮੈਂ ਜੇਹੀ ਬੁਰੀ ਬੁਰਿਆਰ ਵੇ ਲੋਕਾ, ਮੈਨੂੰ ਦੇਵੋ ਉਤੇ ਵੱਲ ਤ੍ਰਾਹੀ[7]।
ਵੇਖੋ ਨੀ ਕੀ ਕਰ ਗਿਆ ਮਾਹੀ।
ਆ ਬੂਹੇ ਤੇ ਨਾਦ ਵਜਾਇਆ[8], ਅਕਲ ਫਿਕਰ ਸਭ ਚਾ ਗਵਾਯਾ,
ਅੱਲਾ ਦੀ ਸਹੁੰ ਅੱਲਾ ਜਾਣੇ, ਹੱਸਦਿਆਂ ਗਲ ਵਿਚ ਪੈ ਗਈ ਫਾਹੀ।
ਵੇਖੋ ਨੀ ਕੀ ਕਰ ਗਿਆ ਮਾਹੀ।
ਰਹੁ ਇਸ਼ਕਾ ਕੀ ਕਰੇਂ ਅਖਾੜੇ, ਸ਼ਾਹ ਮਨਸੂਰ ਸੂਲੀ ਤੇ ਚਾੜ੍ਹੇ[9],

---

[1] ਜਾਵਾਂ, [2] ਦੇਸ਼, [3] ਸੱਟਾਂ, [4] ਝੱਲਦੀ, [5] ਕਰੂੰਬਲ, ਕਲੀ, ਫੁੱਲ (ਅਣਖਿੜਿਆ)।
[6] ਲੈਂਦਾ ਹੀ ਦਿਲ ਹੋ ਗਿਆ ਰਾਹੀ।
[7] ਭਜਾ
[8] ਬੂਹੇ ਤੇ ਉਨ ਨਾਦ ਵਜਾਇਆ
[9] ਇਸ਼ਕ ਹੋਰਾਂ ਦੇ ਪਏ ਪਵਾੜੇ,
ਕੁਝ ਸਲਾਂ ਕੁਝ ਕਰਮਾਂ ਸਾੜੇ,
ਮਨਸੂਰ ਹੋਰਾਂ ਚਾ ਬੁਰਕੇ ਸਾੜੇ,

ਆਣ ਬਣੀ ਜਦ ਨਾਲ ਅਸਾਡੇ, ਬੁਲ੍ਹੇ ਮੂੰਹ ਤੋਂ ਲੋਈ ਲਾਹੀ[1]।
ਵੇਖੋ ਨੀ ਕੀ ਕਰ ਗਿਆ ਮਾਹੀ।
ਲੈ ਦੇ ਕੇ ਦਿਲ ਹੋ ਗਿਆ ਰਾਹੀ।

**149.**

ਵੇਖੋ ਨੀ ਸ਼ਹੁ ਅਨਾਇਤ ਸਾਈਂ।
ਮੈਂ ਨਾਲ ਕਰਦਾ ਕਿਵੇਂ ਅਦਾਈਂ[2]।
ਕਦੀ ਆਵੇ ਕਦੀ ਆਵੇ ਨਾਹੀਂ, ਤਿਉਂ ਤਿਉਂ ਮੈਨੂੰ ਭੜਕਣ ਭਾਹੀਂ[3]।
ਨਾਮ ਅੱਲਾ ਪੈਗ਼ਾਮ[4] ਸੁਣਾਈਂ, ਮੁੱਖ ਵੇਖਣ ਨੂੰ ਨਾ ਤਰਸਾਈਂ।
ਵੇਖੋ ਨੀ ਸ਼ਹੁ ਅਨਾਇਤ ਸਾਈਂ।
ਬੁਲ੍ਹਾ ਸ਼ਹੁ ਕੇਹੀ ਲਾਈ ਮੈਨੂੰ, ਰਾਤ ਹਨ੍ਹੇਰ ਉੱਠ ਟੁਰਦੀ ਨੈ ਨੂੰ,
ਜਿਸ ਓਹਝਰ[5] ਤੋਂ ਸਭ ਕੋਈ ਡਰਦਾ, ਸੋ ਮੈਂ ਢੂੰਡਾਂ ਚਾਈਂ ਚਾਈਂ।
ਵੇਖੋ ਨੀ ਸ਼ਹੁ ਅਨਾਇਤ ਸਾਈਂ।
ਮੈਂ ਨਾਲ ਕਰਦਾ ਕਿਵੇਂ ਅਦਾਈਂ।

**150.**

ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛੱਲ ਗਿਆ।
ਮੈਂ ਸੋਈ ਹੋਈ ਮੁੱਠੀ ਆਂ, ਮੈਂ ਵਾਂਗ ਜ਼ੁਲੈਖਾਂ ਕੁੱਠੀ ਆਂ,
ਚਾ ਇਸ਼ਕ ਨੇ ਮੈਂ ਫੱਟੀ ਆਂ, ਮੇਰਾ ਬੰਦ ਬੰਦ ਹਿੱਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛੱਲ ਗਿਆ।
ਮੈਂ ਸਿਆਣੀਆਂ ਸਭ ਬੁਲਾਈਆਂ, ਮੈਂ ਔਂਸੀਆਂ ਸਭ ਪਵਾਈਆਂ,
ਜਵਾਬ ਦਿੱਤਾ ਨਜੂਮੀਆਂ, ਮੇਰੀ ਨੈਣੀਂ ਨੀਰ ਉੱਛਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛੱਲ ਗਿਆ।
ਨੇੜੇ ਕਿਉਂ ਨਹੀਂ ਆਈਦਾ, ਸਾਨੂੰ ਦੂਰੋਂ ਨਹੀਂ ਦਿਖਲਾਈਦਾ,
ਨੱਜ਼ਾਰੇ ਤੋਂ ਡਰਾਈਦਾ, ਕੋਹ ਤੂਰ ਪਹਾੜ ਜਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛੱਲ ਗਿਆ।
ਪੀਆ ਨੇ ਨੈਣ ਬਾਣ ਲਾ ਕੇ, ਬਿਰਹੋਂ ਸੂੰ ਚਹਿਚਿਹਾ ਕੇ,
ਫ਼ਰਹਾਦ ਕੋਹ[6] ਕਟਾ ਕੇ, ਸ਼ੀਰੀਂ ਸੋਂ ਰਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛੱਲ ਗਿਆ।
ਬੁਲ੍ਹਾ ਆਪ ਤੋਂ ਲਭਾਈਦਾ, ਸ਼ਹੁ ਅਨਾਇਤ ਹੈ ਪਾਈਦਾ,
ਨੇੜੇ ਹੀ ਪਛੋਤਾਈਦਾ, ਬੁਲ੍ਹਾ ਅੱਜ ਸ਼ਹੁ ਮਿਲ ਗਿਆ।
ਵੇਖੋ ਨੀ ਪਿਆਰਾ ਮੈਨੂੰ ਸੁਫਨੇ ਮੇਂ ਛੱਲ ਗਿਆ।

[ਹੇ]

**151.**

ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕਤਿਆ ਨਾ ਜਾਵੇ।

---

[1] ਅਸਾਂ ਭੀ ਮੂੰਹ ਤੋਂ ਲੋਹੀ ਲਾਹੀ, [2] ਨਖਰੇ, [3] ਅੱਗਾਂ, [4] ਸੁਨੇਹਾ, [5] ਹਨੇਰਾ, [6] ਪਹਾੜ।

ਹੁਣ ਦਿਨ ਚੜ੍ਹਿਆ ਕਦ ਹੋਵੇ ਮੈਨੂੰ ਪਿਆਰਾ ਮੂੰਹ ਦਿਖਲਾਵੇ।
ਤਕਲੇ ਨੂੰ ਵੱਲ ਪੈ ਪੈ ਜਾਂਦੇ ਕੌਣ ਲੁਹਾਰ ਲਿਆਵੇ!
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।
ਤੱਕਲਿਉਂ ਵੱਲ ਕੱਢ ਲੁਹਾਰਾ ਤੰਦ ਚਲੇਂਦਾ ਨਾਹੀਂ,
ਘੜੀ ਘੜੀ ਇਹ ਝੋਲੇ ਖਾਂਦਾ ਛੱਲੀ[1] ਕਿਤ ਬਿਧ ਲਾਹਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕਤਿਆ ਨਾ ਜਾਵੇ।
ਪਲੀਤਾ ਨਹੀਂ ਜੋ ਬੀੜੀ ਬੰਨ੍ਹਾਂ ਬਾਇੜ ਹੱਥ ਨਾ ਆਵੇ।
ਚਮੜਿਆਂ[2] ਨੂੰ ਚੋਪੜ ਨਾਹੀਂ ਮਾਲ੍ਹ ਪਈ ਬੜਲਾਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।
ਤ੍ਰਿੰਜਣ ਕੱਤਣ ਸੱਦਣ ਸਈਆਂ ਬਿਰਹੋਂ ਢੋਲ ਬਜਾਵੇ।
ਤੀਲੀ ਨਹੀਂ ਜੋ ਪੂਣੀਆਂ ਵੱਟਾਂ ਵੱਛਾ ਗੋਹੜੇ ਖਾਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।
ਮਾਹੀ ਛਿੜ ਗਿਆ ਨਾਲ ਮਹੀਂ ਦੇ ਹੁਣ ਕੱਤਣ ਕਿਸ ਨੂੰ ਭਾਵੇ।
ਜਿੱਤ ਵੱਲ ਯਾਰ ਉਤੇ ਵੱਲ ਅੱਖੀਆਂ ਮੇਰਾ ਦਿਲ ਬੇਲੇ ਵੱਲ ਧਾਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।
ਅਰਜ਼ ਏਹੋ ਮੈਨੂੰ ਆਣ ਮਿਲੇ ਹੁਣ ਕੌਣ ਵਸੀਲਾ ਜਾਵੇ[3]।
ਸੈ ਮਣਾਂ ਦਾ ਕੱਤ ਲਿਆ ਬੁਲ੍ਹਾ ਸ਼ਹੁ ਮੈਨੂੰ ਗਲ ਲਾਵੇ।
ਹੱਥੀ ਢਿਲਕ ਗਈ ਮੇਰੇ ਚਰਖੇ ਦੀ ਹੁਣ ਮੈਥੋਂ ਕੱਤਿਆ ਨਾ ਜਾਵੇ।

## 152.

ਹੁਣ ਮੈਂ ਲਖਿਆ[4] ਸੋਹਣਾ ਯਾਰ।
ਜਿਸ ਦੇ ਹੁਸਨ ਦਾ ਗਰਮ ਬਜ਼ਾਰ।
ਜਦ ਅਹਿਦ[5] ਇਕ ਇਕੱਲਾ ਸੀ, ਨਾ ਜ਼ਾਹਰ ਕੋਈ ਤਜੱਲਾ[6] ਸੀ,
ਨਾ ਰੱਬ ਰਸੂਲ ਨਾ ਅੱਲਾ ਸੀ, ਨਾ ਜੱਬਾਰ[7] ਤੇ ਨਾ ਕਹਾਰ[8]।
ਹੁਣ ਮੈਂ ਲਖਿਆ ਸੋਹਣਾ ਯਾਰ।
ਬੇਚੂਨ[9] ਵ ਬੇਚਗੂਨਾ[10] ਸੀ, ਬੇਸ਼ਬੀਯਾ[11] ਬੇਨਮੂਨਾ ਸੀ।
ਨਾ ਕੋਈ ਰੰਗ ਨਾ ਨਮੂਨਾ ਸੀ, ਹੁਣ ਗੂਨਾਂ ਗੂਨ[12] ਹਜ਼ਾਰ।

---

[1] ਗਲੋਟਾ, [2] ਚਰਮਖਾਂ, [3] ਗ਼ਰਜ਼ ਇਹੋ ਮੈਨੂੰ ਆਣ ਮਿਲੇ,
ਹੁਣ ਕੌਣ ਵਸੀਲਾ ਪਾਵੇ।
[4] ਜਾਣ ਲਿਆ, ਪਾ ਲਿਆ, [5] ਰੱਬ, ਨਿਰਾਕਾਰ, [6] ਪ੍ਰਕਾਸ਼, ਚਾਨਣ,
[7] ਜਬਰ ਕਰਨ ਵਾਲਾ, [8] ਕਹਿਰ ਕਰਨ ਵਾਲਾ — ਰੱਬ ਲਈ ਵਿਸ਼ੇਸ਼ਣ,
[9] [10] ਨਿਰਾਕਾਰ ਪਰਮਾਤਮਾ,
[11] ਪਰਮਾਤਮਾ ਜੋ ਅਦੁੱਤੀ ਹੈ, [12] ਕਈ ਗੁਣਾਂ।

ਹੁਣ ਮੈਂ ਲਖਿਆ ਸੋਹਣਾ ਯਾਰ।
ਪਿਆਰਾ ਪਹਿਨ ਪੋਸ਼ਾਕਾਂ ਆਇਆ, ਆਦਮ ਆਪਣਾ ਨਾਮ ਧਰਾਇਆ,
ਅਹਦਿ[1] ਤੇ ਬਣ ਅਹਿਮਦ[2] ਆਇਆ, ਨਬੀਆਂ ਦਾ ਸਰਦਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਕੁਨ[3] ਕਿਹਾ ਫਯੀਕੂਨ[4] ਕਹਾਇਆ, ਬੇਚੂਨੀ[5] ਸੇ ਚੂਨ[6] ਬਣਾਇਆ,
ਅਹਦ ਦੇ ਵਿਚ ਮੀਮ ਰਲਾਇਆ, ਤਾਂ ਕੀਤਾ ਐਡ ਪਸਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਤਜੂੰ ਮਸੀਤ ਤਜੂੰ ਬੁੱਤਖਾਨਾ, ਬਰਕੀ[7] ਰਹਾਂ ਨਾ ਰੋਜ਼ਾ ਜਾਨਾ,
ਭੁੱਲ ਗਿਆ ਵੁਜ਼ੂ ਨਮਾਜ਼ ਦੁਗਾਨਾ, ਤੈਂ ਪਰ ਜਾਨ ਕਰਾਂ ਬਲਿਹਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਪੀਰ ਪੈਗ਼ੰਬਰ ਇਸ ਦੇ ਬਰਦੇ, ਇਸ ਮਲਾਇਕ[8] ਸਜਦੇ ਕਰਦੇ,
ਸਰ ਕਦਮਾਂ ਦੇ ਉੱਤੇ ਧਰਦੇ, ਸਭ ਤੋਂ ਵੱਡੀ ਉਹ ਸਰਕਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਜੋ ਕੋਈ ਉਸ ਨੂੰ ਲਖਿਆ ਚਾਹੇ, ਬਾਝ ਵਸੀਲੇ ਲਖਿਆ ਨ ਜਾਏ,
ਸ਼ਾਹ ਅਨਾਇਤ ਭੇਤ ਬਤਾਏ, ਤਾਂ ਖੁੱਲ੍ਹੇ ਸਭ ਇਸਰਾਰ।
ਹੁਣ ਮੈਂ ਲਖਿਆ ਸੋਹਣਾ ਯਾਰ।
ਜਿਸ ਦੇ ਹੁਸਨ ਦਾ ਗਰਮ ਬਜ਼ਾਰ।

## 153.

ਹਿੰਦੂ ਨਾਂ ਨਹੀਂ ਮੁਸਲਮਾਨ।
ਬਹੀਏ ਤ੍ਰਿੰਜਣ ਤਜ ਅਭਿਮਾਨ।
ਸੁੰਨੀ ਨਾਂ ਨਹੀਂ ਹਮ ਸ਼ੀਆ।
ਸੁਲ੍ਹਾ ਕੁੱਲ ਕਾ ਮਾਰਗ ਲੀਆ।
ਭੁੱਖੇ ਨਾਂ ਨਹੀਂ ਹਮ ਰੱਜੇ।
ਨੰਗੇ ਨਾਂ ਨਹੀਂ ਹਮ ਕੱਜੇ।
ਰੋਂਦੇ ਨਾਂ ਨਹੀਂ ਹਮ ਹੱਸਦੇ।
ਉਜੜੇ ਨਾਂ ਨਹੀਂ ਹਮ ਵੱਸਦੇ।
ਪਾਪੀ ਨਾਂ ਸੁਧਰਮੀ[9] ਨਾਂ।
ਪਾਪ ਪੁੰਨ ਕੀ ਰਾਹ ਨਾ ਜਾਣਾਂ।
ਬੁਲ੍ਹਾ ਸ਼ਹੁ ਜੋ ਹਰਿ ਚਿਤ ਲਾਗੇ।
ਹਿੰਦੂ ਤੁਰਕ ਦੂਜਨ[10] ਤਿਆਗੇ।

---

[1] ਰੱਬ, ਨਿਰਾਕਾਰ, [2] ਰਸੂਲ, ਸਾਕਾਰ, [3] ਹੋ ਜਾ, [4] ਹੋ ਗਿਆ, [5] ਨਿਰਾਕਾਰ, ਰੱਬ, [6] ਸਾਕਾਰ, ਸ੍ਰਿਸ਼ਟੀ, [7] ਇਕ ਲੰਮੀ ਟੋਪੀ ਜਿਸ ਨੂੰ ਜ਼ਾਹਦ ਤੇ ਦਰਵੇਸ਼ ਸਿਰ 'ਤੇ ਲੈਂਦੇ ਹਨ, [8] ਫਰਿਸ਼ਤੇ, [9] ਚੰਗੇ ਧਰਮ ਵਾਲੇ, [10] ਦ੍ਵੈਸ਼।

ਹੁਣ ਕਿਸ ਥੀਂ ਆਪ ਛੁਪਾਈਦਾ।
ਕਿਤੇ ਮੁੱਲਾਂ ਹੋ ਬੁਲੇਂਦੇ ਹੋ, ਕਿਤੇ ਸੁੰਨਤ ਫ਼ਰਜ਼ ਦਸੇਂਦੇ ਹੋ,
ਕਿਤੇ ਰਾਮ ਦੁਹਾਈ ਦੇਂਦੇ ਹੋ, ਕਿਤੇ ਮੱਥੇ ਤਿਲਕ ਲਗਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਮੈਂ ਮੇਰੀ ਹੈ ਕਿ ਤੇਰੀ ਹੈ, ਇਹ ਅੰਤ ਭਸਮ[1] ਦੀ ਢੇਰੀ ਹੈ
ਇਹ ਢੇਰੀ ਪੀਆ ਨੇ ਘੇਰੀ ਹੈ, ਢੇਰੀ ਨੂੰ ਨਾਚ ਨਚਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਕਿਤੇ ਬੇਸਿਰ ਚੌੜਾਂ ਪਾਓਗੇ, ਕਿਤੇ ਜੋੜ ਇਨਸਾਨ ਹੰਢਾਓਗੇ
ਕਿਤੇ ਆਦਮ ਹੱਵਾ ਬਣ ਆਓਗੇ, ਕਦੀ ਮੈਥੋਂ ਵੀ ਭੁੱਲ ਜਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਬਾਹਰ ਜ਼ਾਹਰ[2] ਡੇਰਾ ਪਾਇਉ? ਆਪੇ ਢੌਂ ਢੌਂ[3] ਢੋਲ ਬਜਾਇਉ,
ਜਗ ਤੇ ਆਪਣਾ ਆਪ ਜਿਤਾਯੋ, ਫਿਰ ਅੱਬਦੁੱਲ ਦੇ ਘਰ ਧਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਜੋ ਭਾਲ ਤੁਸਾਡੀ ਕਰਦਾ ਹੈ, ਮੋਇਆਂ ਤੋਂ ਅੱਗੇ ਮਰਦਾ ਹੈ,
ਉਹ ਮੋਇਆਂ ਵੀ ਤੈਥੋਂ ਡਰਦਾ ਹੈ, ਮਤ ਮੋਇਆਂ ਨੂੰ ਮਾਰ ਕੁਹਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਬਿੰਦਰਾਬਨ ਮੇਂ ਗਊਆਂ ਚਰਾਵੇ, ਲੰਕਾ ਚੜ੍ਹ ਕੇ ਨਾਦ ਵਜਾਵੇ।
ਮੱਕੇ ਦਾ ਬਣ ਹਾਜੀ ਆਵੇ, ਵਾਹ ਵਾਹ ਰੰਗ ਵਟਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਮਨਸੂਰ ਤੁਸਾਂ ਤੇ ਆਇਆ ਏ, ਤੁਸਾਂ ਸੂਲੀ ਪਕੜ ਚੜ੍ਹਾਇਆ ਏ,
ਮੇਰਾ ਭਾਈ ਬਾਬਲ ਜਾਇਆ ਏ, ਦਿਓ ਖ਼ੂਨ ਬਹਾ ਮੇਰੇ ਭਾਈ ਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਤੁਸੀਂ ਸਭਨੀਂ ਭੇਸੀਂ ਥੀਂਦੇ[4] ਹੋ, ਆਪੇ ਮਧ[5] ਹੋ ਆਪੇ ਪੀਂਦੇ ਹੋ,
ਮੈਨੂੰ ਹਰ ਜਾ ਤੁਸੀਂ ਦਸੀਂਦੇ ਹੋ, ਆਪੇ ਆਪ ਕੋ ਆਪ ਚੁਕਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਹੁਣ ਪਾਸ ਤੁਸਾਡੇ ਵੱਸਾਂਗੀ, ਨਾ ਬੇਦਿਲ ਹੋ ਕੇ ਨੱਸਾਂਗੀ,
ਸਭ ਭੇਤ ਤੁਸਾਡੇ ਦੱਸਾਂਗੀ, ਕਿਉਂ ਮੈਨੂੰ ਅੰਗ ਨਾ ਲਾਈਦਾ?
ਹੁਣ ਕਿਸ ਥੀਂ ਆਪ ਛੁਪਾਈਦਾ।
ਵਾਹ ਜਿਸ ਪਰ ਕਰਮ ਅਵੇਹਾ[6] ਹੈ, ਤਹਿਕੀਕ[7] ਉਹ ਵੀ ਤੈਂ ਜੇਹਾ ਹੈ,
ਸੱਚ ਸਹੀ ਰਵਾਇਤ[8] ਏਹਾ ਹੈ, ਤੇਰੀ ਨਜ਼ਰ ਮਿਹਰ ਤਰ ਜਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।

---

[1] ਮਿਟੀ, [2] ਪਰਗਟ, [3] ਡਮਡਮ, [4] ਰਹਿੰਦੇ, [5] ਨਸ਼ਾ, [6] ਇਸ ਤਰ੍ਹਾਂ ਦਾ, [7] ਭਾਲ, [8] ਪਰੰਪਰਾ।

ਵਿਚ ਭਾਂਬੜ ਬਾਗ ਲਵਾਈਦਾ, ਜਿਹੜਾ ਵਿਚੋਂ ਆਪ ਵਖਾਈਦਾ,
ਜਾਂ ਅਲਫ਼ੋਂ ਅਹਦ ਬਣਾਈਦਾ, ਤਾਂ ਬਾਤਨ[1] ਕਿਆ ਬਤਲਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਬੇਲਾ ਅੱਲਾ ਵਾਲੀ ਮਾਲਕ ਹੋ, ਤੁਸੀਂ ਆਪੇ ਆਪਣੇ ਸਾਲਕ ਹੋ,
ਆਪੇ ਖ਼ਲਕਤ ਆਪੇ ਖ਼ਾਲਿਕ ਹੋ, ਆਪੇ ਅਮਰ ਮਅਰੂਫ਼[2] ਕਰਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਕਿਧਰੇ ਚੋਰ ਹੋ ਕਿਧਰੇ ਕਾਜ਼ੀ ਹੋ, ਕਿਤੇ ਮੰਬਰ[3] ਤੇ ਬਹਿ ਵਾਅਜ਼ੀ[4] ਹੋ।
ਕਿਤੇ ਤੇਗ਼ ਬਹਾਦਰ ਗ਼ਾਜ਼ੀ ਹੋ, ਆਪੇ ਆਪਣਾ ਕਟਕ ਚੜ੍ਹਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਆਪੇ ਯੂਸਫ਼ ਕੈਦ ਕਰਾਇਉ, ਯੂਨਸ ਮਛਲੀ ਤੋਂ ਨਿਗਲਾਇਉ,
ਸਾਬਰ ਕੀੜੇ ਘਤ ਬਹਾਇਉ, ਫੇਰ ਓਹਨਾਂ ਤਖ਼ਤ ਚੜ੍ਹਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।
ਬੁਲ੍ਹਾ ਸ਼ਹੁ ਹੁਣ ਸਹੀ ਸਿੰਞਾਤੇ ਹੋ, ਹਰ ਸੂਰਤ ਨਾਲ ਪਛਾਤੇ ਹੋ,
ਕਿਤੇ ਆਤੇ ਹੋ ਕਿਤੇ ਜਾਤੇ ਹੋ ਹੁਣ ਮੈਥੋਂ ਭੁੱਲ ਨਾ ਜਾਈਦਾ।
ਹੁਣ ਕਿਸ ਥੀਂ ਆਪ ਛੁਪਾਈਦਾ।

**ਪਾਠਾਂਤਰ ਨੰ. 154.**

ਕਹੁ ਕਿਸ ਥੀਂ ਆਪ ਛਿਪਾਈਦਾ।
ਕਹੁ ਕਿਸ ਥੀਂ ਆਪ ਛਿਪਾਈਦਾ।
ਕਹੂੰ ਮੁੱਲਾਂ ਹੋਇ ਬੁਲੇਂਦੇ ਹੋ
ਕਹੂੰ ਰਾਮ ਦੁਹਾਈ ਦੇਂਦੇ ਹੋ
ਕਹੂੰ ਸੁੰਨਤ ਮਜ਼ਬ ਦਸੇਂਦੇ ਹੋ
ਕਹੂੰ ਮਾਥੇ ਤਿਲਕ ਲਗਾਈਦਾ।
ਕਿਤੇ ਚੋਰ ਬਣੇ ਕਿਤੇ ਕਾਜ਼ੀ ਹੋ
ਕਿਤੇ ਮਿੰਬਰ ਤੇ ਬਹਿ ਵਾਅਜ਼ੀ ਹੋ
ਕਿਤੇ ਤੇਗ਼ ਬਹਾਦਰ ਗ਼ਾਜ਼ੀ ਹੋ
ਆਪ ਆਪਣਾ ਕਟਕ ਚੜ੍ਹਾਈਦਾ।
ਤੁਸੀਂ ਸਭਨੀਂ ਭੇਖੀਂ ਥੀਂਦੇ ਹੋ
ਆਪਿ ਮਦ ਹੋ ਆਪੇ ਪੀਂਦੇ ਹੋ
ਤੇ ਹਰ ਜਾ ਤੁਸੀਂ ਦਿਸੀਂਦੇ ਹੋ
ਆਪਿ ਆਪ ਕੂੰ ਆਪ ਲੁਕਾਈਦਾ।
ਜ਼ਾਹਰ ਬਾਤਨ ਡੇਰਾ ਪਾਇਓ
ਆਪੇ ਡੌਂ ਡੌਂ ਢੋਲ ਵਜਾਇਓ
ਜਗ ਤੇ ਆਪਣਾ ਆਪ ਜਤਾਇਓ

---

[1] ਅੰਦਰੂਨੀ, ਅਪਰਗਟ, [2] ਪ੍ਰਸਿੱਧ, [3] ਵਿਆਖਿਆਨ ਦੇਣ ਵਾਲਾ ਥੜ੍ਹਾ,
[4] ਵਾਅਜ਼ਾ ਕਰਨ ਵਾਲਾ, ਉਪਦੇਸ਼ਕ।

ਫਿਰ ਅਬਦੁੱਲਾ ਦੇ ਘਰ ਧਾਈਦਾ।
ਮੈਂ ਮੇਰੀ ਹੈ ਕਿ ਤੇਰੀ ਹੈ
ਇਹ ਅੰਤ ਭਸਮ ਕੀ ਢੇਰੀ ਹੈ
ਇਹ ਢੇਰੀ ਪੀਆ ਕੇਰੀ ਹੈ
ਢੇਰੀ ਨੂੰ ਨਾਚ ਨਚਾਈਦਾ।
ਬਿੰਦ੍ਰਾਬਨ ਮੇਂ ਗਊ ਚਰਾਵੇਂ
ਲੰਕਾ ਚੜ੍ਹ ਕੇ ਨਾਦ ਵਜਾਵੇਂ
ਮੱਕੇ ਦਾ ਹਾਜੀ ਬਣ ਆਵੇਂ
ਇਹ ਵਲਛਲ ਕਿਸ ਦਿਖਲਾਈਦਾ।
ਮਨਸੂਰ ਤੁਸਾਂ ਵਲ ਆਇਆ ਸੀ
ਸੋ ਸੂਲੀ ਪਕੜਿ ਚੜ੍ਹਾਇਆ ਸੀ
ਮੇਰਾ ਭਾਈ ਬਾਬਲ ਜਾਇਆ ਸੀ।
ਹੁਣ ਖ਼ੂੰਨ ਦਿਓ ਮਿਰੇ ਭਾਈ ਦਾ।
ਯੂਸਫ਼ ਖੂਹੇ ਦੇ ਵਿਚ ਪਾਯੋ
ਯੂਨਸ ਮੱਛੀ ਥੀਂ ਨਿਗਲਾਯੋ
ਸਾਬਰ ਕਿਹੜੇ ਘਾਟ ਵਹਾਯੋ
ਫਿਰ ਉਸ ਨੂੰ ਤਖ਼ਤ ਚੜ੍ਹਾਈਦਾ।
ਕਹੁ ਕਿਸ ਥੀਂ ਆਪ ਛਿਪਾਈਦਾ
ਜੋ ਤਲਬ ਤੁਸਾਡੀ ਕਰਦਾ ਹੈ
ਸਿਮਰਨ ਥੀਂ ਅੱਗੇ ਮਰਦਾ ਹੈ
ਮੋਯਾ ਭੀ ਤੈਥੋਂ ਡਰਦਾ ਹੈ
ਫਿਰ ਮੁਯਾਂ ਨੂੰ ਮਾਰ ਕੁਹਾਈਦਾ।
ਵਾਹ ਜਿਸ ਪਰ ਕਰਮ ਇਵੇਹਾ ਹੈ
ਤਹਿਕੀਕ ਸੋ ਭੀ ਤੈਂ ਜੇਹਾ ਹੈ
ਸਚ ਸਹੀ ਰਵਾਇਤ ਏਹਾ ਹੈ
ਤੇਰੀ ਨਜ਼ਰ ਮਿਹਰ ਤਰ ਜਾਹੀਦਾ।
ਬੁਲ੍ਹਾ ਸ਼ਾਹ ਮੈਂ ਸ਼ਹੀ ਸਿਞਾਤੇ ਹੋ
ਹਰ ਸੂਰਤ ਨਾਲ ਪਛਾਤੇ ਹੋ
ਕਿਤੇ ਆਤੇ ਹੋ ਕਿਤੇ ਜਾਤੇ ਹੋ
ਹੁਣ ਮੈਂ ਥੀਂ ਭੁਲਿ ਨ ਜਾਈਦਾ।

## 155.

ਹੁਣ ਮੈਨੂੰ ਕੌਣ ਪਛਾਣੇ ਹੁਣ ਮੈਂ ਹੋ ਗਈ ਨੀ ਕੁਝ ਹੋਰ।
ਹਾਦੀ[1] ਮੈਨੂੰ ਸਬਕ ਪੜ੍ਹਾਇਆ, ਓਥੇ ਗ਼ੈਰ ਨਾ ਆਇਆ ਜਾਇਆ,
ਮੁਤਲਕ[2] ਜ਼ਾਤ ਜਮਾਲ[3] ਵਿਖਾਇਆ, ਵਹਦਤ ਪਾਇਆ ਨੀ ਸ਼ੋਰ।

---

[1] ਹਦਾਇਤ ਕਰਨ ਵਾਲਾ, ਉਪਦੇਸ਼ਕ, [2] ਇਕ, [3] ਹੁਸਨ।

ਹੁਣ ਮੈਨੂੰ ਕੌਣ ਪਛਾਣੇ ਹੁਣ ਮੈਂ ਹੋ ਗਈ ਨੀ ਕੁਝ ਹੋਰ।
ਅੱਵਲ ਹੋ ਕੇ ਲਾਮਕਾਨੀ[1], ਜ਼ਾਹਰ ਬਾਤਨ ਦਿਸਦਾ ਜਾਨੀ,
ਰਿਹਾ ਨਾ ਮੇਰਾ ਨਾਮ ਨਿਸ਼ਾਨੀ, ਮਿਟ ਗਿਆ ਝਗੜਾ ਸ਼ੋਰ।
ਹੁਣ ਮੈਨੂੰ ਕੌਣ ਪਛਾਣੇ ਹੁਣ ਮੈਂ ਹੋ ਗਈ ਨੀ ਕੁਝ ਹੋਰ।
ਪਿਆਰਾ ਆਪ ਜਮਾਲ ਵਿਖਾਲੇ, ਮਸਤ ਕਲੰਦਰ[2] ਹੋਣ ਮਤਵਾਲੇ[3],
ਹੰਸਾਂ ਦੇ ਹੁਣ ਵੇਖ ਲੈ ਚਾਲੇ, ਬੁਲ੍ਹਾ ਕਾਗਾਂ ਦੀ ਹੁਣ ਗਈ ਟੋਰ।
ਹੁਣ ਮੈਨੂੰ ਕੌਣ ਪਛਾਣੇ ਹੁਣ ਮੈਂ ਹੋ ਗਈ ਨੀ ਕੁਝ ਹੋਰ।

## 156.

ਹੋਰੀ ਖੇਲੂੰਗੀ ਕਹਿ ਬਿਸਮਿਲਾਹ
ਨਾਮ ਨਬੀ ਕੀ ਰਤਨ ਚੜ੍ਹੀ ਬੂੰਦ ਪੜੀ ਅੱਲਾ ਅੱਲਾ।
ਰੰਗ ਰੰਗੀਲੀ ਓਹੀ ਖਿਲਾਵੇ ਜੋ ਸਿੱਖੀ ਹੋਵੇ ਫ਼ਨਾਫ਼ੀ ਅੱਲਾ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਅਲਸਤੋਬੇਰੱਬੇਕੁਮ[4] ਪ੍ਰੀਤਮ ਬੋਲੇ ਸਭ ਸਖੀਆਂ ਨੇ ਘੁੰਘਟ ਖੋਲ੍ਹੇ,
ਕਾਲੂ ਬਲਾ ਹੀ ਯੂੰ ਕਰ ਬੋਲੇ ਲਾਇਲਾਹ[5] ਇਲਇੱਲਾ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਨਾਹਨ ਅਕਰਬ[6] ਕੀ ਬੰਸੀ ਬਜਾਈ ਮਨ[7] ਅਰਫ਼ਾ ਨਫ਼ਸਾਮੂੰ ਕੀ ਕੂਕ ਸੁਣਾਈ,
ਫ਼ਸੁਮਾ[8] ਵੱਜੁਉਲਾ ਕੀ ਧੂਮ ਮਚਾਈ ਵਿਚ ਦਰਬਾਰ ਰਸੂਲ ਅੱਲਾ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਹਾਥ ਜੋੜ ਕਰ ਪਾਓਂ ਪੜੂੰਗੀ ਆਜਿਜ਼ ਹੋ ਕਰ ਬੇਨਤੀ ਕਰੂੰਗੀ,
ਝਗੜਾ ਕਰ ਭਰ ਝੋਲੀ ਲੂੰਗੀ ਨੂਰ ਮੁਹੰਮਦ[9] ਸਲਉਲਾਹ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਫ਼ਜ਼ਕਰੂਨੀ[10] ਕੀ ਹੋਰੀ ਬਨਾਊਂ ਫਸ਼ਕਰੂਨ[11] ਪੀਆ ਕੋ ਰਿਝਾਊਂ,
ਐਸੇ ਪੀਆ ਕੇ ਮੈਂ ਬਲ ਬਲ ਜਾਊਂ ਕੈਸਾ ਪੀਆ ਸੁਭਾਨ ਅੱਲਾ[12]।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।
ਸਿਬਗਤਉਲਾਹੇ[13] ਕੀ ਭਰ ਪਿਚਕਾਰੀ ਅਲਾਹੁ[14] ਉਸਮੱਦ ਪੀ ਮੂੰਹ ਪਰ ਮਾਰੀ,
ਨੂਰ ਨਬੀ ਦਾ ਹੱਕ ਸੇ ਜਾਰੀ ਨੂਰ ਮੁਹੰਮਦ-ਸੱਲਾਇਲਾ[15]।
ਬੁਲ੍ਹਾ ਸ਼ਹੁ ਦੀ ਧੂਮ ਮਚੀ ਹੈ ਲਾਇ ਲਾ ਇਲ ਇਲਾ।
ਹੋਰੀ ਖੇਲੂੰਗੀ ਕਹਿ ਬਿਸਮਿਲਾਹ।

---

[1] ਬੇਘਰ, [2] ਫ਼ਕੀਰ, [3] ਖ਼ੁਦਾ ਵਿਚ ਗ਼ਰਕ ਹੋਣਾ, [4] ਕੀ ਮੈਂ ਤੇਰਾ ਰੱਬ ਨਹੀਂ ਹਾਂ, [5] ਬੇਸ਼ਕ ਕੋਈ ਰੱਬ ਨਹੀਂ। ਬਿਸਮਿਲਾਹ—ਅੱਲਾ ਦਾ ਨਾਂ ਲੈ ਕੇ ਅਰੰਭ ਕਰਨਾ, [6] ਰੱਬ ਆਖਦਾ ਹੈ, 'ਮੈਂ ਬਹੁਤ ਨੇੜੇ ਹਾਂ', [7] ਆਪਣੇ ਨਫ਼ਸ ਨੂੰ ਪਛਾਣੋ, [8] ਤਾਂ ਰੱਬ ਦਾ ਨੂਰ ਵੇਖੋਗੇ, [9] ਅਲਾਹ ਦੀ ਬਜ਼ੁਰਗੀ ਦਾ ਮੁਹੰਮਦ ਨੂਰ ਹੈ। [10] ਮੇਰਾ ਜ਼ਿਕਰ ਕਰੋ। [11] ਮੇਰਾ ਸ਼ੁਕਰ ਕਰੋ। [12] ਅੱਲਾਹ ਤਾਅਲਾ ਦੀ ਦੁਆ ਕਰਦੇ ਹਾਂ। [13] ਅਲਾਹ ਤਾਅਲਾ ਦੀ ਰੌਸ਼ਨੀ, [14] ਅੱਲਾਹ ਤਾਅਲਾ ਦੀ ਤਾਰੀਫ਼, ਇਲਮ, ਵਸੀਲਾ। [15] ਅੱਲਾਹ ਤਾਅਲਾ ਦੀ ਰਹਿਮਤ।

# ਸਹਾਇਕ ਗ੍ਰੰਥਾਵਲੀ


1. ਕਾਨੂੰਨੇ ਇਸ਼ਕ (ਕਾਫ਼ੀਆਂ ਬੁੱਲ੍ਹੇ ਸ਼ਾਹ), ਹਿੱਸਾ ਪਹਿਲਾ ਤੇ ਦੂਜਾ
ਸੰਪਾਦਕ ਮੌ: ਅਨਵਰ ਅਲੀ ਰੋਹਤਕੀ,
ਪ੍ਰਕਾਸ਼ਕ : ਅੱਲਾਹ ਵਾਲੇ ਦੀ ਕੌਮੀ ਦੁਕਾਨ, ਲਾਹੌਰ।
2. ਸੂਫ਼ੀ ਮੱਤ ਸਾਧਨਾ ਔਰ ਸਾਹਿਤ : ਰਾਮ ਪੂਜਨ ਤਿਵਾਰੀ
ਗਿਆਨ ਮੰਡਲ ਲਿਮੇਟਿਡ, ਬਨਾਰਸ, 2013 ਵਿਕ੍ਰਮੀ।
3. ਪੰਜਾਬ ਦੇ ਹੀਰੇ : ਮੌ: ਮੌਲਾ ਬਖ਼ਸ਼ ਕੁਸ਼ਤਾ
ਲਾਹੌਰ ਬੁੱਕ ਸ਼ਾਪ
4. ਹੰਸ ਚੋਗ : ਬਾਵਾ ਬੁੱਧ ਸਿੰਘ
ਲਾਹੌਰ ਬੁੱਕ ਸ਼ਾਪ
5. ਦ' ਸਪਿਰਿਟ ਆਫ਼ ਓਰੀਐਂਟਲ ਪੋਇਟ੍ਰੀ : ਪ੍ਰੋ: ਪੂਰਨ ਸਿੰਘ
6. ਸਿੰਬਾਲਿਜ਼ਮ : ਟੀ.ਐਸ. ਐਲੀਅਟ
7. ਕਾਫ਼ੀਆਂ ਬੁੱਲ੍ਹੇ ਸ਼ਾਹ : ਹਾਫ਼ਜ਼ ਮੁਹੰਮਦ ਦੀਨ,
ਪ੍ਰਕਾਸ਼ਕ : ਚਿਰਾਗ਼ਦੀਨ ਸਿਰਾਜਦੀਨ, ਕਸ਼ਮੀਰੀ ਬਾਜ਼ਾਰ ਲਾਹੌਰ।
8. ਕਾਫ਼ੀਆਂ ਬੁਲ੍ਹੇ ਸ਼ਾਹ : ਪ੍ਰਕਾਸ਼ਕ ਲੱਭੂ ਰਾਮ ਐਂਡ ਸਨਜ਼
ਨੌਲੱਖਾ ਬਾਜ਼ਾਰ, ਲਾਹੌਰ।
9. ਮਿਸਟਿਸਿਜ਼ਮ ਈਸਟ ਐਂਡ ਵੈਸਟ : ਰੂਡਲਫ ਓਟੋ, ਕੌਲੀਅਰ ਬੁਕਸ, ਨਿਊਯਾਰਕ।
10. ਕਾਫ਼ੀਆਂ ਬੁੱਲ੍ਹੇ ਸ਼ਾਹ : ਪ੍ਰਕਾਸ਼ਕ ਭਾਈ ਮੇਹਰ ਸਿੰਘ ਐਂਡ ਸਨਜ਼, ਅੰਮ੍ਰਿਤਸਰ।
11. ਮੌਲਾ ਆਦਮੀ ਬਣ ਆਇਆ—(ਫ਼ਾਰਸੀ ਅੱਖਰਾਂ ਵਿਚ) (ਕਾਫ਼ੀਆਂ ਬੁਲ੍ਹੇ ਸ਼ਾਹ):
ਪ੍ਰਕਾਸ਼ਕ ਮੋਹਨ ਲਾਲ, ਚਾਂਦ ਬੁਕ ਡਿਪੋ, ਖਾਰੀ ਬਾਓਲੀ, ਦਿੱਲੀ।
12. ਕਾਫ਼ੀਆਂ ਬੁੱਲ੍ਹੇ ਸ਼ਾਹ :
ਪ੍ਰਕਾਸ਼ਕ ਭਾਰਤ ਪੁਸਤਕ ਭੰਡਾਰ, ਅੱਡਾ ਹੁਸ਼ਿਆਰਪੁਰ, ਜਲੰਧਰ ਸ਼ਹਿਰ।
13. ਅਵਾਰਫ਼-ਅਲ-ਮਆਰਫ਼ : ਪੰਜਾਬੀ ਅਨੁਵਾਦ ਵੱਲੋਂ ਪ੍ਰੋ: ਗੁਲਵੰਤ ਸਿੰਘ
ਪੰਚਨਦ ਸਾਹਿਤ ਪ੍ਰਤਿਸ਼ਠਾਨ, ਲੁਧਿਆਣਾ, ਪਹਿਲੀ ਵਾਰ-1963
14. ਦ' ਕੁਰਾਨਿਕ ਸੂਫ਼ੀਇਜ਼ਮ : ਡਾ. ਮੀਰ ਵਲੀਉੱਦੀਨ
ਪ੍ਰਕਾਸ਼ਕ ਮੋਤੀ ਲਾਲ, ਬਨਾਰਸੀ ਦਾਸ, ਦਿੱਲੀ-1959
15. ਪੰਜਾਬੀ ਦੁਨੀਆਂ, ਬੁੱਲ੍ਹੇ ਸ਼ਾਹ ਅੰਕ (ਜਨਵਰੀ-ਫ਼ਰਵਰੀ 1962)
ਪੰਜਾਬੀ ਵਿਭਾਗ, ਪੰਜਾਬ, ਪਟਿਆਲਾ।
16. ਪੰਜਾਬੀ ਦੁਨੀਆਂ, ਸੂਫ਼ੀ ਸਾਹਿਤ ਅੰਕ (ਨਵੰਬਰ-ਦਸੰਬਰ 1964)
ਪੰਜਾਬੀ ਵਿਭਾਗ, ਪੰਜਾਬ, ਪਟਿਆਲਾ।
17. ਫ਼ੀਰੋਜ਼-ਅਲ-ਲਗ਼ਾਤ, ਫ਼ਾਰਸੀ : ਮੌਲਵੀ ਫ਼ੀਰੋਜ਼-ਉੱਦੀਨ ਸਾਹਿਬ,
ਫ਼ੀਰੋਜ਼ ਸਨਜ਼ ਲਿਮਿਟੇਡ, ਲਾਹੌਰ।
18. ਕਾਫ਼ੀਆਂ ਬੁੱਲ੍ਹੇ ਸ਼ਾਹ : ਡਾ: ਫ਼ਕੀਰ ਮੁਹੰਮਦ ਫ਼ਕੀਰ।
19. ਖ਼ਜ਼ੀਨਾਤੁ-ਲ-ਅਸਫੀਆ : ਗ਼ੁਲਾਮ ਸਰਵਰ।
20. ਤਜ਼ਕਰਾ ਬੁੱਲ੍ਹੇ ਸ਼ਾਹ : ਜ਼ਿਆ-ਉੱਦ-ਦੀਨ ਅਹਿਮਦ, ਬਰਨੀ।
21. ਬੁਲ੍ਹੇ ਸ਼ਾਹ ਤੇ ਉਹਨਾਂ ਦਾ ਕਲਾਮ (ਰਿਸਾਲਾ ਸੂਫ਼ੀ) : ਤੀਰਥ ਰਾਮ ਫ਼ੀਰੋਜ਼ਪੁਰੀ।
22. ਪੰਜਾਬੀ ਜ਼ਬਾਨ ਦਾ ਅਦਬ ਤੇ ਤਾਰੀਖ਼ : ਅਬਦੁਲ ਗ਼ਫ਼ੂਰ ਭੱਟੀ।
23. ਪੰਜਾਬੀ ਸੂਫ਼ੀ ਪੋਇਟਸ : ਡਾ: ਲਾਜਵੰਤੀ ਰਾਮ ਕ੍ਰਿਸ਼ਨ।
24. ਬੁਲ੍ਹਾ ਸ਼ਾਹ : ਔਸਬਰਨ
ਇਤਿਆਦਿਕ

# ਤਸੱਵੁਫ਼ ਦਾ ਅਸਲਾ

ਡਾ. ਲਾਜਵੰਤੀ ਰਾਮ ਕ੍ਰਿਸ਼ਨ[1] ਦੇ ਮਤ ਅਨੁਸਾਰ ਜਦੋਂ ਸਿਕੰਦਰ ਭਾਰਤ ਵਿਚ ਆਇਆ ਤਾਂ ਉਸ ਦੁਆਰਾ ਤਸੱਵੁਫ਼ ਤੇ ਅਧਿਆਤਮਕਤਾ ਦੇ ਕਿੰਨੇ ਹੀ ਵਿਚਾਰ ਹਿੰਦੋਸਤਾਨ ਤੋਂ ਯੂਨਾਨ ਆ ਗਏ ਤੇ ਉਥੋਂ ਇਸਲਾਮ ਨੇ ਇਨ੍ਹਾਂ ਵਿਚਾਰਾਂ ਨੂੰ ਅਪਣਾ ਲਿਆ ਸੀ। ਰਾਮ ਪੂਜਨ ਤਿਵਾਰੀ[2] ਵੀ ਤਸੱਵੁਫ਼ ਦਾ ਮੋਢੀ ਈਰਾਨ ਦੀ ਬਜਾਏ ਭਾਰਤ ਵਰਸ਼ ਨੂੰ ਮੰਨਦੇ ਹਨ। ਉਨ੍ਹਾਂ ਨੇ ਇਸ ਦਾ ਹਵਾਲਾ ਅਨਾਇਤ ਸ਼ਾਹ ਦੇ ਗ੍ਰੰਥ 'ਦਸਤੂਰ-ਅਲ-ਅਮਲ' ਵਿਚੋਂ ਦਿੱਤਾ ਹੈ ਤੇ ਕਿਹਾ ਹੈ ਕਿ ਮੁਕਤੀ ਆਦਿ ਦੇ ਅਨੇਕ ਸਾਧਨਾਂ ਦਾ ਜ਼ਿਕਰ ਕਰਦਿਆਂ ਅਨਾਇਤ ਸ਼ਾਹ ਨੇ ਯੋਗ ਦੀਆਂ ਕ੍ਰਿਆਵਾਂ, ਆਸਣਾਂ, ਸਾਧਨਾਂ ਆਦਿ ਦਾ ਉਲੇਖ ਵੀ ਕੀਤਾ ਹੈ। ਅਨਾਇਤ ਸ਼ਾਹ ਦਾ ਇਹ ਵੀ ਵਿਚਾਰ ਹੈ ਕਿ ਪਰਮਾਤਮਾ ਸਬੰਧੀ ਕਈ ਵਿਚਾਰ ਭਾਰਤ ਉੱਤੇ ਸਿਕੰਦਰ ਦੇ ਹਮਲੇ ਮਗਰੋਂ ਯੂਨਾਨ ਤੀਕ ਵੀ ਪੁੱਜ ਗਏ ਤੇ ਯੂਨਾਨ ਵਿਚੋਂ ਇਹ ਵਿਚਾਰ, ਜਿਨ੍ਹਾਂ ਦਾ ਅਸਲਾ ਭਾਰਤੀ ਸੀ, ਹੋਰ ਮੁਸਲਮਾਨ ਦੇਸ਼ਾਂ ਵਿਚ ਪੁੱਜ ਗਏ। ਆਲੋਚਕਾਂ ਤੇ ਖੋਜੀਆਂ ਨੇ ਤਸੱਵੁਫ਼ ਨੂੰ ਇੰਜ ਭਾਰਤ ਦੀ ਚੀਜ਼ ਆਖਿਆ ਹੈ ਪਰ ਸ਼ਿਬਲੀ[3] ਇਸ ਤੋਂ ਵੱਖਰੇ ਵਿਚਾਰਾਂ ਦਾ ਧਾਰਨੀ ਹੈ।

---

[1] Panjabi Sufi Poets; P. 46, Dr. Lajwanti Rama-Krishna.

[2] उसी काल में बुल्ले शाह और इनायत शाह जैसे भी सूफ़ी हुए थे। इनायतशाह ने अपने ग्रन्थ दस्तूर-उल-अमल में मुक्ति पाने के विभिन्न साधनों का ज़िकर करते हुए योग की क्रियाओं का उल्लेख किया है। उसी ग्रन्थ में इनायतशाह ने यह भी बतलाया है कि परमात्मा सम्बन्धी ज्ञान को अलेकज़ेण्डर अपने साथ भारत वर्ष से ग्रीस ले गया था और वहां से इस्लाम धर्म के अनुयायियों ने उसे पाया।

–सूफ़ी मत साधना और साहित्य, पृ: 424, रामपूजन तिवारी।

[3] تصوّف کا اصلی مایۂ خمیر عشقِ حقیقی ہے۔ جو سراپا جذبہ اور جوش ہے۔ عشقِ حقیقی کی بدولت مجازی کی بھی قدر ہوئی۔ اور اس آگ نے تمام سینہ و دل گرما دیئے۔ اب زبان سے جو کچھ نکلتا تھا۔ گرمی سے خالی نہیں ہوتا تھا۔ اربابِ دل ایک طرف؛ اہلِ ہوس کی باتوں میں بھی تاثیر آگئی۔ سب سے پہلے صوفیانہ خیالات حضرت سلطان ابوسعید ابوالخیر نے ادا کیے۔

شبلی

ਉਹ ਆਖਦਾ ਹੈ ਕਿ ਸਭ ਤੋਂ ਪਹਿਲਾਂ ਸੂਫ਼ੀਆਨਾ ਖ਼ਿਆਲ ਅਬੂਸਈਦ ਅਬੂਅਲ-ਖ਼ੈਰ ਨੇ ਦਿੱਤੇ। ਅਬੂਸਈਦ ਅਬੂ-ਅਲ-ਖ਼ੈਰ ਦਾ ਕਾਲ 968 ਈਸਵੀ ਤੋਂ 1049 ਈਸਵੀ ਹੈ। ਡਾਕਟਰ ਐਥੇ ਨੇ ਵੀ ਇਨ੍ਹਾਂ ਨੂੰ ਹੀ ਪਹਿਲਾ ਅਜ਼ੀਮ ਸੂਫ਼ੀ ਸ਼ਾਇਰ ਕਿਹਾ ਹੈ, ਜਿਸ ਨੇ ਫ਼ਾਰਸੀ ਸ਼ਾਇਰੀ ਨੂੰ ਤਸੱਵੁਫ਼ ਤੋਂ ਰੂ-ਸ਼ਨਾਸ ਕਰਵਾਇਆ। ਪਰ ਹਿੰਦੀ ਆਲੋਚਕ[1] ਫੇਰ ਵੀ ਤਸੱਵੁਫ਼ ਨੂੰ ਭਾਰਤੀ ਵਾਤਾਵਰਨ ਦੀ ਚੀਜ਼ ਆਖਣ ਉੱਤੇ ਮਜਬੂਰ ਹੈ ਤੇ ਮੁਸਲਮਾਨਾਂ ਵਿਚ ਹਰ ਚੰਗੇ ਗੁਣ ਦਾ ਕਾਰਣ ਭਾਰਤ ਦੇ ਪ੍ਰਭਾਵ ਨੂੰ ਹੀ ਮੰਨਦਾ ਹੈ।

ਮੁਸਲਮਾਨੀ ਮੱਤ ਰਹੱਸਵਾਦ ਦੇ ਚਿੰਨ੍ਹਾਂ-ਚੱਕਰਾਂ ਵਾਲੇ ਰੂਪ ਦਾ ਨਾਂ ਸੂਫ਼ੀ ਮੱਤ ਹੈ। ਸੂਫ਼ੀ ਸ਼ਬਦ ਵੀ ਵਿਉਂਤਪਤੀ ਬਾਰੇ ਵਿਦਵਾਨਾਂ ਦੀਆਂ ਅੱਡ ਅੱਡ ਰਾਵਾਂ ਹਨ। ਸੂਫ਼ੀ ਸ਼ਬਦ ਨਾਲ ਮਿਲਦੇ ਜੁਲਦੇ ਕੁਝ ਹੋਰ ਸ਼ਬਦਾਂ ਦਾ ਅਧਿਐਨ ਬੜਾ ਮਨੋਰੰਜਕ ਹੈ :

ੳ) ਸਫ਼ਾ—ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ ਪਵਿੱਤਰ, ਸਾਫ਼ ਤੇ ਪਾਕ।

ਅ) ਅਹਿਲੇ ਸਫ਼ਾ— ਇਸ ਦੇ ਇਕ ਹੋਰ ਅਰਥ ਹੋ ਜਾਂਦੇ ਹਨ ਜਦੋਂ ਇਹੀ ਸ਼ਬਦ ਇਕ ਹੋਰ ਸ਼ਬਦ 'ਅਹਿਲੇ' ਨਾਲ ਸਮਾਸ ਬਣਾ ਲੈਂਦਾ ਹੈ ਅਰਥਾਤ 'ਅਹਿਲੇ ਸਫ਼ਾ' ਬਣ ਜਾਂਦਾ ਹੈ। ਇਸ ਦੇ ਅਰਥ ਹਨ ਮਸੀਤ ਦੇ ਬਾਹਰ ਬੈਠਣ ਵਾਲੇ ਭਿਖਾਰੀ।

ੲ) ਸੂਫ਼—ਇਹ ਵੀ ਅਰਬੀ ਸ਼ਬਦ ਹੈ ਜਿਸ ਦੇ ਅਰਥ ਉੱਨ ਹਨ।

ਸੂਫ਼ੀ ਸ਼ਬਦ ਸੂਫ਼ (ਉੱਨ) ਦਾ ਵਿਉਤਪਤ ਰੂਪ ਮੰਨਿਆ ਜਾ ਸਕਦਾ ਹੈ ਕਿਉਂਕਿ ਮੁੱਢਲੇ ਸੂਫ਼ੀ ਫ਼ਕੀਰ ਉੱਨ ਦੇ ਥਿਗੜੀਆਂ ਵਾਲੇ ਕਪੜੇ ਪਾਉਂਦੇ ਰਹੇ ਹਨ ਅਤੇ ਹਜ਼ਰਤ ਮੁਹੰਮਦ ਸਾਹਿਬ ਦੀ ਸਿੱਖਿਆ ਨੂੰ ਤੱਤ ਰੂਪ ਵਿਚ ਮੰਨਦੇ ਤੇ ਜੀਵਨ ਵਿਚ ਧਾਰਨ ਕਰਦੇ ਸਨ। ਸੰਜਮ, ਪਰਹੇਜ਼ ਤੇ ਕੁਰਾਨ ਸ਼ਰੀਫ਼ ਦੇ ਦੱਸੇ ਰਾਹ ਉੱਤੇ ਪੂਰੇ ਮਨਨ ਨਾਲ ਚੱਲਣਾ ਇਨ੍ਹਾਂ ਲੋਕਾਂ ਦੇ ਕੁਝ ਚੋਣਵੇਂ ਗੁਣ ਮੰਨੇ ਜਾ ਸਕਦੇ ਹਨ।

ਪੰਜਾਬੀ ਸਾਹਿਤ ਵਿਚ ਸੂਫ਼ੀ ਜਾਂ ਰਹੱਸਵਾਦੀ ਕਾਵਿ ਨੂੰ ਸਨਮਾਨਯੋਗ ਥਾਂ ਪ੍ਰਾਪਤ ਹੈ। ਡਾ. ਲਾਜਵੰਤੀ ਰਾਮਕ੍ਰਿਸ਼ਨ ਅਨੁਸਾਰ ਪੰਜਾਬੀ ਵਿਚ ਸੂਫ਼ੀ ਤਹਿਰੀਕ ਉਸ ਮਹਾਨ ਧਾਰਾ ਦੀ ਸ਼ਾਖ਼ ਮਾਤਰ ਹੈ ਜਿਸ ਦਾ ਜਨਮ ਤੇ ਆਰੰਭ ਅਠਵੀਂ ਨੌਵੀਂ ਸਦੀ ਈਸਵੀ ਵਿਚ ਅਰਬ ਵਿਚ ਹੋਇਆ। ਵੱਖਰੇ ਵੱਖਰੇ ਮੁਲਕਾਂ ਵਿਚ ਫੈਲਣ ਦੇ ਨਾਲ-ਨਾਲ ਇਸ ਵਿਚ ਵਿਕਾਸ ਹੋਣਾ ਲਾਜ਼ਮੀ ਸੀ ਤੇ ਇਸ ਵਿਚ ਕੁਝ ਪਰਿਵਰਤਨ ਆ ਜਾਣੇ ਕੁਦਰਤੀ ਸਨ। ਹਿੰਦੋਸਤਾਨ ਵਿਚ ਇਹ ਮੱਤ ਮੁਸਲਮਾਨਾਂ ਦੇ ਆਉਣ ਨਾਲ ਪ੍ਰਚਲਿਤ ਹੋਇਆ ਪਰ ਏਥੋਂ ਦੇ ਹਿੰਦੂ ਤੇ ਬੋਧੀ ਧਰਮਾਂ ਤੋਂ ਇਹ ਚੋਖਾ ਪ੍ਰਭਾਵਿਤ ਹੋਇਆ।

---

[1] बुल्ले शाह ने स्पष्ट भाषा में सनापन-पन्थी इस्लाम के आचारों का विरोध किया है। उसकी पंजाबी भाषा की कविता से पता चल जाता है कि किस प्रकार से उसने अन्तर-शुद्धि और मन की निष्ठा पर ज़ोर दिया है। .......भारतीय वातावरण से प्रमाणित हो कर मुसलमानों की दृष्टि उदार और व्यापक हुई।

—सूफ़ीमत- साधना और साहित्य, पृ: 424, 426:
राम पूजन तिवारी

# ਬੁੱਲ੍ਹੇ ਸ਼ਾਹ—ਜੀਵਨ ਤੇ ਸਿੱਖਿਆ-ਦੀਖਿਆ

ਹਜ਼ਰਤ ਬੁੱਲ੍ਹੇ ਸ਼ਾਹ ਦਾ ਜਨਮ ਪਿੰਡ ਪਾਂਡੋਕੇ ਵਿਚ ਸੰਨ 1680 ਈਸਵੀ ਵਿਚ ਹੋਇਆ। ਇਹ ਪਿੰਡ ਕਸੂਰ ਦੇ ਦੱਖਣ-ਪੂਰਬ ਦਿਸ਼ਾ ਵਿਚ ਕੋਈ ਚੌਦਾਂ ਕੁ ਮੀਲ ਦੀ ਵਿੱਥ ਉੱਤੇ ਹੈ। ਤਹਿਸੀਲ ਕਸੂਰ ਦਾ ਹਾਲੀ ਵੀ ਇਹ ਇਕ ਪ੍ਰਸਿੱਧ ਪਿੰਡ ਹੈ। ਪਾਂਡੋਕੇ ਨੂੰ ਕਈ ਖੋਜੀਆਂ ਤੇ ਵਿਦਵਾਨਾਂ ਨੇ ਪਾਂਡੋਕ ਜਾਂ ਪੰਡੋਕ ਲਿਖ ਧਰਿਆ ਹੈ ਜੋ ਠੀਕ ਨਹੀਂ ਹੈ। ਬੁੱਲ੍ਹੇ ਦਾ ਅਸਲ ਨਾਂ ਅਬਦੁੱਲਾ ਸੀ ਤੇ ਪਿਆਰ ਨਾਲ ਆਪ ਨੂੰ ਕੋਈ ਬਾਬਾ ਬੁੱਲੇ ਸ਼ਾਹ ਆਖਦਾ ਹੈ, ਕੋਈ ਸਾਈਂ ਬੁੱਲ੍ਹੇ ਸ਼ਾਹ ਤੇ ਕੋਈ ਸਿਰਫ਼ ਬੁੱਲ੍ਹਾ।

ਆਪ ਦਾ ਪਿਤਾ ਮੁਹੰਮਦ ਦਰਵੇਸ਼ ਜੋ ਕਿ ਸੱਯਦ ਉੱਚ-ਸ਼ਰੀਫ਼ ਗੀਲਾਨੀਆ ਜ਼ਾਤ ਨਾਲ ਸੰਬੰਧਿਤ ਸੀ, ਪਿਛੋਕੇ ਤੋਂ ਬਹਾਵਲਪੁਰੀ ਸੀ। ਮਲਕਵਾਲ ਤੇ ਪਾਂਡੋਕੇ ਭੱਟੀਆਂ ਵਿਚ ਆਪ ਦੀ ਜ਼ਾਤ ਬਰਾਦਰੀ ਦੇ ਹੋਰ ਲੋਕੀਂ ਰਹਿੰਦੇ ਸਨ। ਬਹਾਵਲਪੁਰੋਂ ਆ ਕੇ ਪਾਂਡੋਕੇ ਪਿੰਡ ਵਿਚ ਕਦੋਂ ਵਸੇ, ਇਸ ਬਾਰੇ ਸਾਨੂੰ ਕੋਈ ਹਵਾਲਾ ਨਹੀਂ ਲੱਭਦਾ। ਹਾਂ, ਏਨਾ ਜ਼ਰੂਰ ਆਖ ਸਕਦੇ ਹਾਂ ਕਿ ਬੁੱਲ੍ਹੇ ਸ਼ਾਹ ਨੇ ਪਾਂਡੋਕੇ ਨੂੰ ਆਪਣਾ ਸਥਾਈ ਟਿਕਾਣਾ ਜਾਂ ਪੱਕਾ ਨਿਵਾਸ ਨਹੀਂ ਬਣਾਇਆ। ਆਪ ਮੁੱਢਲੀ ਵਿੱਦਿਆ ਪ੍ਰਾਪਤ ਕਰਨ ਲਈ ਕਸੂਰ ਆ ਪੁੱਜੇ। ਹਜ਼ਰਤ ਮੁਰਤਜ਼ਾ ਕਸੂਰੀ ਆਪ ਦੇ ਪਹਿਲੇ ਅਧਿਆਪਕ ਸਨ ਜਿਨ੍ਹਾਂ ਤੋਂ ਅਰਬੀ ਫ਼ਾਰਸੀ ਵਿਚ ਆਪ ਨੇ ਤਾਲੀਮ ਲਈ।

ਆਪ ਦੇ ਪਿਤਾ ਮੁਹੰਮਦ ਦਰਵੇਸ਼ ਵੀ ਪੜ੍ਹਾਉਣ ਦਾ ਕੰਮ ਕੀਤਾ ਕਰਦੇ ਸਨ ਪਰ ਬੁੱਲ੍ਹੇ ਸ਼ਾਹ ਨੇ ਇਨ੍ਹਾਂ ਤੋਂ ਤਾਲੀਮ ਨਹੀਂ ਲਈ। ਹਜ਼ਰਤ ਮੁਰਤਜ਼ਾ ਕੋਲੋਂ ਪੜ੍ਹਨ ਮਗਰੋਂ ਆਪ ਨੇ ਸ਼ਾਹ ਅਨਾਇਤ ਕਾਦਰੀ ਸੱਤਾਰੀ ਨੂੰ ਆਪਣਾ ਰੂਹਾਨੀ ਗੁਰੂ ਤੇ ਮੁਰਸ਼ਦ ਧਾਰਨ ਕੀਤਾ। ਆਪ ਸਾਰੀ ਉਮਰ ਕੰਵਾਰੇ ਰਹੇ ਤੇ ਏਸੇ ਬ੍ਰਹਮਚਾਰੀ ਜੀਵਨ ਨੂੰ ਜੀਊਂਦੇ ਹੋਏ, 1171 ਹਿਜਰੀ, ਮੁਤਾਬਿਕ 1758-59 ਈਸਵੀ ਵਿਚ ਜੀਵਨ ਯਾਤ੍ਰਾ ਸਮਾਪਤ ਕਰਕੇ ਚਲਦੇ ਬਣੇ। ਖ਼ਜ਼ੀਨਾਤ ਅਲਅਸਫ਼ੀਆਂ[1] ਵਿਚੋਂ ਆਪ ਦੇ ਦੇਹਾਂਤ ਦੀ ਮਿਤੀ

---

وفات آپ کی ۱۱۷۱ھ مقدس میں ہوئی۔ صاحب خزینۃ الاصفیاء
نے تاریخ آپ کی یوں لکھی ہے۔ دیکھو خزینۃ الاصفیا صفحہ ۷۰۹

چو بلھے شاہ شیخ ہر دو عالم
مقام خویش اندر خلد ورزید
رقم کن شیخ اکرم ارتحالش
دگر بادیٔ اکبر ہست توحید

قانون عشق حصہ دوئم (شرح کافیہائے حضرت بلھے شاہ صاحب
قصوری شطاری) اللہ والے کی قومی دوکان لاہور صفحہ ۲۷۵

ਭਾਲੀ ਜਾ ਸਕਦੀ ਹੈ। ਉਥੇ ਲਿਖਿਆ ਹੋਇਆ ਹੈ ਕਿ ਆਪ 'ਸ਼ੇਖਹਰ ਦੋ ਆਲਮ' ਸਨ:

ਚੂ ਬੁਲ੍ਹੇ ਸ਼ਾਹ ਸ਼ੇਖ਼ ਹਰ ਦੋ ਆਲਮ,

ਮੁਕਾਮ ਖ਼੍ਵੇਸ਼ ਆਂਦਰ ਖਲ ਦੋ ਰਜ਼ੀਦ।

ਰਕਮ ਕੁਨ ਸ਼ੇਖ਼ ਅਕਰਮ ਅਰਤਹਾਲਸ਼,

ਦਿਗਰਹਾਦੀਏ ਅਕਬਰ ਮਸਤ ਤੌਹੀਦ।

'ਦਿਗਰ ਹਾਦੀਏ ਅਕਬਰ ਮਸਤ ਤੌਹੀਦ' ਤੋਂ ਵਫ਼ਾਤ ਦੀ ਤਾਰੀਖ 1171 ਹਿਜਰੀ ਨਿਕਲਦੀ ਹੈ।

ਸ਼ਾਹ ਅਨਾਇਤ ਕਾਦਰੀ ਦੀ ਗੱਦੀ ਦੇ ਗੱਦੀਦਾਰਾਂ ਦਾ ਵੇਰਵਾ ਹੇਠਾਂ ਦਿੰਦੇ ਹਾਂ—

1. ਹਜ਼ਰਤ ਸ਼ਾਹ ਅਨਾਇਤ ਕਾਦਰੀ
2. ਹਜ਼ਰਤ ਸ਼ਾਹ ਰਜ਼ਾ ਕਾਦਰੀ ਲਾਹੌਰੀ
3. ਹਜ਼ਰਤ ਸ਼ੇਖ਼ ਮੁਹੰਮਦ ਫ਼ਾਜ਼ਲ ਲਾਹੌਰੀ
4. ਹਜ਼ਰਤ ਸ਼ੇਖ਼ ਅੱਲਾਹ ਦਾਦ ਕਾਦਰੀ ਅਕਬਰਾਬਾਦੀ
5. ਹਜ਼ਰਤ ਸ਼ੇਖ਼ ਜਲਾਲ
6. ਹਜ਼ਰਤ ਸੱਯਦ ਨੂਰ
7. ਹਜ਼ਰਤ ਜ਼ੀਨ-ਉੱਦ-ਦੀਨ ਚਿਸ਼ਤੀ
8. ਹਜ਼ਰਤ ਅਬਦੁਲ-ਗ਼ਫ਼ੂਰ
9. ਹਜ਼ਰਤ ਵਜੀਹ-ਉੱਦ-ਦੀਨ ਗੁਜਰਾਤੀ
10. ਹਜ਼ਰਤ ਮੁਹੰਮਦ ਗ਼ੌਸ ਗਵਾਲੀਅਰੀ
11. ਹਜ਼ਰਤ ਸ਼ੇਖ਼ ਹਾਜੀ ਹਮੀਦ
12. ਹਜ਼ਰਤ ਸ਼ਾਹ ਕਾਦਨ
13. ਹਜ਼ਰਤ ਸ਼ੇਖ਼ ਅਬਦੁੱਲਾ ਸ਼ੱਤਾਰੀ
14. ਹਜ਼ਰਤ ਸ਼ੇਖ਼ ਮੁਹੰਮਦ ਤੈਫ਼ੂਰੀਆ
15. ਹਜ਼ਰਤ ਸ਼ੇਖ਼ ਮੁਹੰਮਦ ਆਸ਼ਿਕ
16. ਹਜ਼ਰਤ ਸ਼ੇਖ਼ ਖ਼ੁਦਾ ਕੁਲੀ
17. ਹਜ਼ਰਤ ਸ਼ੇਖ਼ ਖ਼ੁਦਾ ਕੁਲੀ
18. ਹਜ਼ਰਤ ਖ਼੍ਵਾਜਾ ਅਬੂ-ਉਲ-ਹਸਨ ਖ਼ਰਕਾਨੀ
19. ਹਜ਼ਰਤ ਖ਼੍ਵਾਜਾ ਅਬੂ-ਉਲ-ਮਜ਼ਫ਼ਰ ਮਗ਼ਰਬੀ
20. ਹਜ਼ਰਤ ਖ਼੍ਵਾਜਾ ਯਜ਼ੇਦ-ਉਲ-ਇਸ਼ਕੀ
21. ਹਜ਼ਰਤ ਖ਼੍ਵਾਜਾ ਮੁਹੰਮਦ ਮਗ਼ਰਬੀ
22. ਹਜ਼ਰਤ ਬਾਯਜ਼ੇਦ ਬਿਸਤਾਮੀ
23. ਹਜ਼ਰਤ ਅਮਾਮ ਜਾਅਫ਼ਰ ਸਾਦਿਕ
24. ਹਜ਼ਰਤ ਅਮਾਮ ਮੁਹੰਮਦ ਬਾਕਰ
25. ਹਜ਼ਰਤ ਅਮਾਮ ਜੀਨ-ਉਲ-ਆਬਦੀਨ

26. ਹਜ਼ਰਤ ਅਮਾਮ ਹੁਸੈਨ

27. ਹਜ਼ਰਤ ਅਲੀ ਕਰਮ

ਕਾਨੂੰਨੇ-ਇਸ਼ਕ ਦੇ ਕਰਤਾ ਨੇ ਆਪ ਨੂੰ ਕਸੂਰ[1] ਦਾ ਵਾਸੀ ਮੰਨਿਆ ਹੈ। ਸ਼ਾਹ ਅਨਾਇਤ ਵੀ ਪਹਿਲਾਂ ਕਸੂਰ ਰਿਹਾ ਕਰਦੇ ਸਨ ਤੇ ਮਗਰੋਂ ਲਾਹੌਰ[2] ਆਏ ਸਨ।

ਕਾਨੂੰਨੇ ਇਸ਼ਕ ਦੇ ਕਰਤਾ ਨੇ ਸ਼ੇਖ਼ ਅਨਾਇਤ ਨੂੰ ਰਸੂਲ ਦੀ ਪਦਵੀ ਦੇ ਤੁੱਲ ਦਰਸਾਉਣ ਲਈ ਇਕ ਘਟਨਾ ਦਾ ਵਰਣਨ ਕੀਤਾ ਹੈ। ਘਟਨਾ ਇਸ ਪ੍ਰਕਾਰ ਹੈ ਕਿ ਇਕ ਵੇਰ ਬੁੱਲ੍ਹੇ ਦੇ ਚਿੱਤ ਵਿਚ ਖ਼ਿਆਲ ਆਇਆ ਕਿ ਮਦੀਨਾ ਸ਼ਰੀਫ਼ ਦੀ ਜ਼ਿਆਰਤ ਕੀਤੀ ਜਾਵੇ। ਆਪਣੇ ਇਸ ਫੁਰਨੇ ਨੂੰ ਬੁੱਲ੍ਹੇ ਸ਼ਾਹ ਨੇ ਆਪਣੇ ਮੁਰਸ਼ਦ ਅਨਾਇਤ ਸ਼ਾਹ ਜੀ ਕੋਲ ਪ੍ਰਗਟ ਕੀਤਾ। ਦੋਹਾਂ ਵਿਚ ਗੱਲਾਂ ਬਾਤਾਂ ਹੁੰਦੀਆਂ ਰਹੀਆਂ ਤਾਂ ਅਨਾਇਤ ਸ਼ਾਹ ਜੀ ਪੁੱਛਣ ਲੱਗੇ, 'ਬੁਲ੍ਹਿਆ ਤੂੰ ਮਦੀਨੇ ਸ਼ਰੀਫ਼ ਕਿਉਂ ਜਾ ਰਿਹਾ ਹੈਂ?' ਬੁੱਲ੍ਹਾ ਆਖਣ ਲੱਗਾ, 'ਹਜ਼ੂਰ ਮੈਨੂੰ ਮਦੀਨੇ ਦੇ ਰੌਜ਼ਾ-ਸ਼ਰੀਫ਼ ਦੀ ਜ਼ਿਆਰਤ ਦਾ ਸ਼ੌਕ ਆਪਣੇ ਵੱਲ ਖਿੱਚ ਰਿਹਾ ਹੈ। ਦੂਜੇ ਮੈਂ ਇਸ ਲਈ ਵੀ ਉਥੇ ਜਾਣ ਦਾ ਚਾਹਵਾਨ ਹਾਂ ਕਿਉਂਕਿ ਹਜ਼ਰਤ ਨੇ ਆਪ ਫ਼ੁਰਮਾਇਆ ਹੈ ਕਿ ਜਿਸ ਨੇ ਮੇਰੀ ਕਬਰ ਦੀ ਜ਼ਿਆਰਤ ਕੀਤੀ

---

آپ حضرت شاہ عنایت قادری لاہوری قدس سرہٗ کے بڑے خلیفہ ہیں قصور میں سکونت رکھتے تھے، بڑے شیخ عابد و زاہد صاحبِ جذب و سکر عشق و محبت وجد و سماع تھے۔ خوارق اور کرامت آپ سے بہت ظاہر ہوئے۔
قانونِ عشق حصہ دویم (شرح کافیہائے حضرت بلھے شاہ صاحب قصوری شطاری) اللہ والے کی قومی دوکان لاہور۔ صفحہ ۳۴۹

---

حضرت شاہ عنایت قادری۔ آپ بھی کامل اور مکمل اولیاء اللہ میں سے ہیں پہلے قصور میں ہدایتِ خلق میں مشغول تھے۔ پھر لاہور تشریف لاکر خلق کو ہدایت کرتے رہے۔ وفات آپ کی ۱۱۴۱ھ میں ہوئی۔ مزار پُرانوار لاہور میں ہے۔
قانونِ عشق حصہ دویم (شرح کافیہائے حضرت بلھے شاہ صاحب قصوری شطاری) اللہ والے کی قومی دوکان۔ لاہور۔ صفحہ ۲۵۲

ਗੋਇਆ ਉਸ ਨੇ ਮੈਨੂੰ ਜਿਊਂਦਿਆਂ ਵੇਖ ਲਿਆ ਹੈ।' ਹਜ਼ਰਤ ਅਨਾਇਤ ਸ਼ਾਹ ਇਹ ਸੁਣ ਕੇ ਚੁੱਪ ਕਰ ਰਹੇ। ਕੁਝ ਚਿਰ ਮਗਰੋਂ ਆਖਣ ਲੱਗੇ, 'ਇਸ ਦਾ ਉੱਤਰ ਤੈਨੂੰ ਤਿੰਨ ਦਿਨਾਂ ਤੋਂ ਬਾਅਦ ਦਿਆਂਗੇ।' ਬੁੱਲ੍ਹਾ ਅਟਕ ਗਿਆ। ਦੋ ਦਿਨ ਲੰਘ ਗਏ, ਤੀਜੇ ਦਿਨ ਦੀ ਰਾਤ ਨੂੰ ਬੁੱਲ੍ਹੇ ਨੇ ਸੁਫਨੇ ਵਿਚ ਵੇਖਿਆ ਕਿ ਹਜ਼ਰਤ ਰਸੂਲ ਆ ਗਏ ਹਨ। ਬੁੱਲ੍ਹਾ ਉਨ੍ਹਾਂ ਦੇ ਕਦਮਾਂ ਉੱਤੇ ਡਿੱਗ ਪਿਆ ਹੈ ਤਾਂ ਹਜ਼ਰਤ ਆਖਣ ਲੱਗੇ, 'ਬੁੱਲ੍ਹਿਆ ਤੇਰਾ ਮੁਰਸ਼ਦ ਕਿੱਥੇ ਹੈ, ਉਸ ਨੂੰ ਬੁਲਾ ਤਾਂ।' ਬੁੱਲ੍ਹਾ ਆਪਣੇ ਮੁਰਸ਼ਦ ਨੂੰ ਬੁਲਾ ਲਿਆਇਆ। ਮੁਰਸ਼ਦ ਰਸੂਲ ਦੀ ਸੇਵਾ ਵਿਚ ਪੇਸ਼ ਹੋਏ। ਰਸੂਲ ਨੇ ਉਸ ਨੂੰ ਆਪਣੇ ਸੱਜੇ ਪਾਸੇ ਬਿਠਾ ਲਿਆ। ਬੁੱਲ੍ਹਾ ਸਾਮ੍ਹਣੇ ਬੜੇ ਪਿਆਰ ਭਰੇ ਸਤਿਕਾਰ ਨਾਲ ਖਲੋਤਾ ਹੈ। ਜਦ ਨਜ਼ਰਾਂ ਉੱਚੀਆਂ ਕੀਤੀਆਂ ਤਾਂ ਬੁੱਲ੍ਹੇ ਨੂੰ ਲੱਗਾ ਕਿ ਰਸੂਲ ਤੇ ਮੁਰਸ਼ਦ ਦੀ ਸੂਰਤ ਐਨ ਇਕੋ ਜੇਹੀ ਹੈ। ਬੁੱਲ੍ਹੇ ਨੂੰ ਪਛਾਣ ਹੀ ਨਾ ਆਵੇ ਕਿ ਮੁਰਸ਼ਦ ਕੌਣ ਹੈ ਤੇ ਰਸੂਲ ਕੌਣ।

ਬੁੱਲ੍ਹੇ ਨੇ ਥਾਂ ਥਾਂ ਆਪਣੇ ਮੁਰਸ਼ਦ ਤੇ ਰਹਿਬਰ ਦੇ ਸੋਹਿਲੇ ਗਾਏ ਹਨ। ਕੁਝ ਕੁ ਹੇਠਾਂ ਦਿੰਦੇ ਹਾਂ—

ਹਕਾਇਤ ਕਰਨ ਵਾਲੇ—

ਮੇਰੇ ਦੁਖ ਦੀ ਸੁਣੇ ਹਕਾਇਤ,<br>
ਆ ਅਨਾਇਤ ਕਰੇ ਹਦਾਇਤ, ਤਾਂ ਮੈਂ ਤਾਰੀ ਆਂ

—ਅਠਵਾਰਾ

ਦੀਨ ਤੇ ਈਮਾਨ—

ਸ਼ਾਹ ਅਨਾਇਤ ਦੀਨ ਅਸਾਡਾ,<br>
ਦੀਨ ਦੁਨੀ ਮਕਬੂਲ ਅਸਾਡਾ,<br>
ਖੁਥੀ ਮੀਂਢੀ ਦਸਤ ਪਰਾਂਦਾ,<br>
ਫਿਰਾਂ ਉਜਾੜ ਉਜਾੜ<br>
ਜੁਮੇ ਦੀ ਹੋਰੋ ਹੋਰ ਬਹਾਰ

—ਅਠਵਾਰਾ

ਪਤੀ—

ਅਨਾਇਤ ਸੇਜ ਤੇ ਆਵਸੀ, ਹੁਣ ਮੈਂ ਵੱਲ ਫੁੱਲ ਕੇ

—ਗੰਢਾਂ

ਰੱਬ—

ਸਾਵਣ ਸੋਹੇ ਮੇਘਲਾ, ਘਟ ਸੋਹੇ ਕਰਤਾਰ।<br>
ਠੌਰ ਠੌਰ ਅਨਾਇਤ ਬਸੇ, ਪਪੀਹਾ ਕਰੇ ਪੁਕਾਰ

—ਬਾਰ੍ਹਾਂ ਮਾਹ

ਆਸ਼ਕ—

ਸਈਆਂ ਦੇਣ ਮੁਬਾਰਕ ਆਈਆਂ<br>
ਸ਼ਾਹ ਅਨਾਇਤ ਆਖਾਂ ਸਾਈਆਂ, ਆਸਾਂ ਪੁੰਨੀਆਂ

—ਬਾਰ੍ਹਾਂ ਮਾਹ

ਉਸਤਾਦ—

ਹਰ ਹਰ ਦੇ ਵਿਚ ਆਪ ਸਮਾਇਆ,
ਸ਼ਾਹ ਅਨਾਇਤ ਆਪ ਲਖਾਇਆ, ਤਾਂ ਮੈਂ ਲਖਿਆ

—ਬਾਰ੍ਹਾਂ ਮਾਹ

ਮੁਰਸ਼ਦ ਕਾਮਿਲ—

ਪੂਰਣ ਗੁਰੂ, ਜਿਸ ਨੇ ਬੁੱਲ੍ਹੇ ਨੂੰ ਸਾਰੇ ਝਗੜੇ ਬਖੇੜੇ ਤੋਂ ਮੁਕਤ ਕਰ ਦਿੱਤਾ, ਸ਼ਾਹ ਅਨਾਇਤ ਬਿਨਾਂ ਹੋਰ ਕੌਣ ਹੋ ਸਕਦਾ ਹੈ—

ਸ਼ਾਹ ਅਨਾਇਤ ਮੁਰਸ਼ਦ ਮੇਰਾ,
ਜਿਸ ਨੇ ਕੀਤਾ ਮੈਂ ਵੱਲ ਫੇਰਾ,
ਚੁੱਕ ਗਿਆ ਸਭ ਝਗੜਾ ਝੇੜਾ,
ਹੁਣ ਮੈਨੂੰ ਭਰਮਾਵੇ ਤਾਵੇ।

—ਸੀਹਰਫ਼ੀਆਂ

ਸ਼ੌਹ—

ਬੁੱਲ੍ਹਾ ਸ਼ੌਹ ਸੰਗ ਪ੍ਰੀਤ ਲਗਾਈ,
ਸੋਹਣੀ ਬਣ ਤਣ ਸਭ ਕੋਈ ਆਈ,
ਵੇਖ ਕੇ ਸ਼ਾਹ ਅਨਾਇਤ ਸਾਈਂ,
ਜੀਅ ਮੇਰਾ ਭਰ ਆਇਓ ਰੇ।
ਅਬ ਕਿਉਂ ਸਾਜਨ ਚਿਰ ਲਾਇਓ ਰੇ।

—ਕਾਫ਼ੀਆਂ

ਸੱਜਣ—

ਬੁੱਲ੍ਹਾ ਸ਼ੌਹ ਘਰ ਵਸਿਆ ਆ ਕੇ,
ਸ਼ਾਹ ਅਨਾਇਤ ਪਾਇਓ ਈ।
ਆ ਸੱਜਣ ਗੱਲ ਲੱਗ ਅਸਾਡੇ,
ਕੇਹਾ ਝੇੜਾ ਲਾਇਓ ਈ।

—ਕਾਫ਼ੀਆਂ

ਯਾਰ—

ਬੁੱਲ੍ਹਾ ਸ਼ੌਹ ਦੀ ਜ਼ਾਤ ਨਾ ਕਾਈ,
ਮੈਂ ਸ਼ੌਹ ਅਨਾਇਤ ਪਾਇਆ ਏ।
ਇਕ ਨੁਕਤਾ ਯਾਰ ਪੜ੍ਹਾਇਆ ਏ।

—ਕਾਫ਼ੀਆਂ

ਸ਼ੌਹ+ਮੁਰਸ਼ਦ—

ਬੁਲ੍ਹਾ ਸ਼ੌਹ ਸੰਗ ਪ੍ਰੀਤ ਲਗਾਈ,
ਜੀਅ ਜਾਮੇ ਦੀ ਦਿੱਤੀ ਸਾਈ,

ਮੁਰਸ਼ਦ ਸ਼ਾਹ ਅਨਾਇਤ ਸਾਈਂ,
ਜਿਸ ਦਿਲ ਮੇਰਾ ਭਰਮਾਇਓ ਰੇ।

—ਕਾਫ਼ੀਆਂ

ਤਾਰਨਹਾਰ—

ਕਿੰਨੀ ਨਿਮਰਤਾ ਤੇ ਆਪਾ ਵਾਰਨ ਵਾਲੇ ਭਾਵ ਨਾਲ ਬੁੱਲ੍ਹੇ ਨੇ ਆਖਿਆ ਹੈ ਕਿ ਮੈਂ ਆਪਣੇ ਸ਼ੌਹ ਦੇ ਯੋਗ ਤਾਂ ਨਹੀਂ ਸਾਂ ਪਰ ਸ਼ੌਹ ਨੇ ਆਪਣੀ ਕਿਰਪਾਲਤਾ ਦੁਆਰਾ ਮੈਨੂੰ ਤਾਰ ਦਿੱਤਾ ਹੈ—

ਬੁੱਲ੍ਹਾ ਸ਼ੌਹ ਦੇ ਲਾਇਕ ਨਾਹੀਂ,
ਸ਼ਾਹ ਅਨਾਇਤ ਤਾਰੀ।

—ਕਾਫ਼ੀਆਂ

ਸਖ਼ੀ ਤੇ ਦਾਤਾ—

ਬੁੱਲ੍ਹੇ ਦਾ ਅਨਾਇਤ ਸ਼ਾਹ ਸਖ਼ੀ ਤੇ ਦਾਤਾ ਹੈ, ਜਿਸ ਨੇ ਬੁੱਲ੍ਹੇ ਦੇ ਸਾਰੇ ਚਾਉ ਤੇ ਲਾਡ ਪੂਰੇ ਕਰਾਏ ਹਨ। ਬੁੱਲ੍ਹਾ ਉਸ ਦੇ ਬੂਹੇ ਦੀ ਸਰਦਲ 'ਤੇ ਬੈਠਾ ਹੈ ਤੇ ਕਹਿ ਰਿਹਾ ਹੈ—

ਬੁੱਲ੍ਹਾ ਸ਼ਾਹ ਅਨਾਇਤ ਦੇ ਬਹਿ ਬੂਹੇ,
ਜਿਸ ਪਹਿਨਾਏ ਸਾਨੂੰ ਸਾਵੇ ਸੂਹੇ,
ਜਾ ਮੈਂ ਮਾਰੀ ਉਡਾਰੀ,
ਮਿਲ ਪਿਆ ਵਹੀਆ।
ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ।

—ਕਾਫ਼ੀਆਂ

ਸਾਈਂ—

ਅਨਾਇਤ ਬੁੱਲ੍ਹੇ ਦਾ ਸਾਈਂ ਹੈ ਜੋ ਲਾਈਆਂ ਦੀ ਲਾਜ ਪਾਲਣ ਜਾਣਦਾ ਹੈ—

ਮਾਪੇ ਛੋੜ ਲੱਗੀ ਲੜ ਤੇਰੇ,
ਸ਼ਾਹ ਅਨਾਇਤ ਸਾਈਂ ਮੇਰੇ,
ਲਾਈਆਂ ਦੀ ਲੱਜ ਪਾਲ ਵੇ,
ਵਿਹੜੇ ਆ ਵੜ ਮੇਰੇ।

—ਕਾਫ਼ੀਆਂ

ਆਰਫ਼—

ਬੁੱਲ੍ਹੇ ਦਾ ਮੁਰਸ਼ਦ ਆਰਫ਼ ਹੈ, ਮਾਅਰਫ਼ਤ ਦੇ ਭੇਦਾਂ ਤੇ ਅਸਰਾਰਾਂ ਨੂੰ ਜਾਣਨ ਵਾਲਾ। ਉਸ ਨੇ ਬੁੱਲ੍ਹੇ ਨੂੰ ਅੰਦਰੋਂ ਪੂਰੀ ਤਰ੍ਹਾਂ ਸੰਭਾਲਿਆ ਹੋਇਆ ਹੈ ਤੇ ਬੁੱਲ੍ਹਾ ਉਸ ਪਾਰਸ ਦੇ ਸੰਪਰਕ ਨਾਲ ਸੋਨੇ ਜਿੰਨਾ ਕੀਮਤੀ ਹੋ ਗਿਆ ਹੈ—

ਬੁੱਲ੍ਹਾ ਸ਼ੌਹ ਅਨਾਇਤ ਆਰਫ਼ ਹੈ,
ਉਹ ਦਿਲ ਮੇਰੇ ਦਾ ਵਾਰਸ ਹੈ,

ਮੈਂ ਲੋਹਾ ਤੇ ਉਹ ਪਾਰਸ ਹੈ।

—ਕਾਫ਼ੀਆਂ

ਹੇਠਾਂ ਅਸੀਂ 'ਬਾਗ਼ੇ ਔਲੀਆਇ ਹਿੰਦ' ਦੇ ਕਰਤਾ ਦੀ ਬੁੱਲ੍ਹੇ ਪ੍ਰਤਿ ਸ਼ਰਧਾਂਜਲੀ ਅੰਕਿਤ ਕਰਦੇ ਹਾਂ। ਇਸ ਸ਼ਰਧਾਂਜਲੀ ਵਿਚ ਕਰਤਾ ਨੇ ਬੁੱਲ੍ਹੇ ਨੂੰ 'ਮਰਦ-ਹੱਕਾਨੀ', 'ਅਜ਼ਮਤ' ਵਾਲਾ ਫ਼ਕੀਰ, 'ਮਰਦ-ਰੂਹਾਨੀ' ਅਤੇ ਪੋਸ਼ੀਦਾ ਰਾਜ਼ਾਂ ਦਾ ਜਾਣਨ ਵਾਲਾ ਆਦਿ ਆਦਰ-ਸੂਚਕ ਸ਼ਬਦਾਂ ਨਾਲ ਯਾਦ ਕੀਤਾ ਹੈ। ਬੁੱਲ੍ਹੇ ਤੇ ਅਨਾਇਤ ਦੀ ਪਹਿਲੀ ਮੁਲਾਕਾਤ ਦਾ ਵੀ ਇਸ ਵਿਚ ਜ਼ਿਕਰ ਆ ਗਿਆ ਹੈ। ਇਹ ਸ਼ਰਧਾਂਜਲੀ ਇਸ ਪ੍ਰਕਾਰ ਹੈ—

ਵਿਚ ਕਸੂਰ ਪਠਾਣਾਂ ਦੇ ਇਹ, ਹੋਇਆ ਮਰਦ ਹੱਕਾਨੀ।
ਖ਼ਾਸ ਅਲ ਰਸੂਲ ਅੱਲਾਹ ਦਿਉਂ, ਪੋਤਾ ਪੀਰ ਜੀਲਾਨੀ।
ਹਜ਼ਰਤ ਸ਼ਾਹ ਅਨਾਇਤ ਪਾਸੋਂ, ਅਜ਼ਮਤ ਉਸ ਨੇ ਪਾਈ।
ਵਿਚ ਲਹੌਰ ਜਿਨ੍ਹਾਂ ਦਾ ਰੋਜ਼ਾ, ਦੱਖਣ ਪਾਸੇ ਸਾਈਂ।
ਬੁੱਲ੍ਹੇ ਸ਼ਾਹ ਦਿਲ ਵਿਚ ਆਖੇ, ਮੁਰਸ਼ਦ ਫੜੀਏ ਚੁਣ ਕੇ।
ਦਿਲ ਵਿਚ ਜਿਉਂ ਕਰ ਹੋਗ ਤਸੱਲੀ, ਪਾਣੀ ਪੀਏ ਪੁਣ ਕੇ।
ਕਰ ਕੇ ਸ਼ੌਕ ਜਦ ਉਹ ਹਜ਼ਰਤ, ਮੁਰਸ਼ਦ ਢੂੰਡਣ ਭਾਈ।
ਲਹੌਰ ਸ਼ਹਿਰ ਵੱਲ ਅੱਵਲ ਹਜ਼ਰਤ, ਟੁਰ ਕੇ ਨਜ਼ਰ ਟਿਕਾਈ।
ਆ ਕੇ ਵਿਚ ਲਹੌਰ ਸ਼ਹਿਰ ਦੇ, ਅੰਦਰ ਕਰਨ ਗੁਜ਼ਾਰਾ।
ਬਾਗ਼ ਜਿਹੜੇ ਵਿਚ ਸ਼ਾਹ ਅਨਾਇਤ, ਓਥੇ ਕਰਨ ਉਤਾਰਾ।
ਸੀ ਅੰਬ ਪੱਕਾ ਓਸ ਵੇਲੇ, ਨਜ਼ਰ ਵਲੀ ਨੂੰ ਆਇਆ।
ਕਰ 'ਬਿਸਮਿੱਲਾ' ਡਿੱਠਾ ਅੱਵਲ, ਅੰਬ ਹੇਠਾਂ ਉਹ ਧਾਇਆ।
ਸ਼ਾਹ ਅਨਾਇਤ ਕਰੇ ਆਵਾਜ਼ਾ, 'ਸੁਣ ਤੂੰ ਮਰਦਾ ਰਾਹੀਆ।
ਅੰਬ ਚੁਰਾਇਆ ਤੁਧ ਅਸਾਡਾ, ਦੇ ਦੇ ਸਾਨੂੰ ਭਾਈਆ।'
ਬੁੱਲ੍ਹੇ ਸ਼ਾਹ ਕਹੇ, 'ਨਾ ਚੜ੍ਹਿਆ, ਉੱਪਰ ਅੰਬ ਤੁਮਾਰੇ,
ਨਾਲ ਹਵਾ ਦੇ ਅੰਬ ਟੁੱਟ ਕੇ, ਝੋਲੀ ਪਿਆ ਹਮਾਰੇ।'
'ਬਿਸਮਿੱਲਾ ਪੜ੍ਹ ਅੰਬ ਉਤਾਰਿਆ, ਕੀਤੀ ਹੈ ਤੂੰ ਚੋਰੀ।'
ਬੁੱਲ੍ਹੇ ਸ਼ਾਹ ਵੀ ਜਾਣ ਲਿਆ ਹੈ, ਬਰਕਤ ਇਸ ਵਿਚ ਪੂਰੀ।
ਸ਼ਾਹ ਅਨਾਇਤ ਦੇ ਕਦਮੀਂ ਡਿੱਗਾ, ਉਸ ਦਮ ਮਰਦ ਰੂਹਾਨੀ।
ਰਾਜ਼ੀ ਹੋ ਕਰ ਬੇਅੰਤ ਕਬੂਲੀ, ਪਾਇਆ ਰਾਜ਼ ਨਿਹਾਨੀ।
ਯਾਰ੍ਹਾਂ ਸੌ ਇਕੱਤਰ ਹਿਜਰੀ, ਜਿਸ ਦਮ ਸੀ ਆਇਆ।
ਵਿਚ ਕਸੂਰ ਮਜ਼ਾਰ ਉਨ੍ਹਾਂ ਦਾ, ਵੇਖੋ ਖ਼ੂਬ ਬਣਾਇਆ।

—ਬਾਗ਼ਿ-ਔਲੀਆਇ-ਹਿੰਦ, ਸਫ਼ਾ 38-39

# ਕਲਾਮ

## ੳ) ਅਠਵਾਰਾ

ਹਫ਼ਤੇ ਦੇ ਦਿਨਾਂ ਅਨੁਸਾਰ ਕੀਤੀ ਕਾਵਿ–ਰਚਨਾ ਨੂੰ ਸਤਵਾਰਾ ਜਾਂ ਅਠਵਾਰਾ ਆਖਦੇ ਹਨ। ਬੁੱਲ੍ਹੇ ਸ਼ਾਹ ਦੇ ਅਠਵਾਰੇ ਵਿਚ ਦਿਨਾਂ ਦਾ ਕ੍ਰਮ ਅੰਕ ਇਸ ਪ੍ਰਕਾਰ ਹੈ : ਅਠਵਾਰਾ ਛਨਿੱਛਰਵਾਰ ਨਾਲ ਸ਼ੁਰੂ ਹੁੰਦਾ ਹੈ ਤੇ ਐਤਵਾਰ, ਸੋਮਵਾਰ, ਮੰਗਲਵਾਰ, ਬੁੱਧਵਾਰ, ਜੁੰਮੇਰਾਤ ਤੇ ਜੁਮ੍ਹਾ ਨੂੰ ਬਿਆਨ ਕਰਦਾ ਹੋਇਆ ਸਮਾਪਤ ਨਹੀਂ ਹੁੰਦਾ ਸਗੋਂ ਸੱਤ ਦਿਨਾਂ ਦੇ ਵੇਰਵੇ ਮਗਰੋਂ ਇਕ ਪੂਰੀ ਕਾਫ਼ੀ 'ਜੁਮੇ ਦੀ ਹੋਰੋ ਹੋਰ ਬਹਾਰ' ਨਾਲ ਮੁਕਦਾ ਹੈ। ਸਾਰੇ ਦਿਨਾਂ ਨੂੰ ਸਾਧਾਰਣ ਤੌਰ 'ਤੇ ਅਤੇ ਪਰੰਪਰਾਗਤ ਢੰਗ ਅਨੁਸਾਰ ਨਿਭਾ ਕੇ ਅਖ਼ੀਰ ਉੱਤੇ ਜੁਮੇ ਨੂੰ ਫੇਰ ਲਿਆ ਹੈ। ਜੁਮਾ (ਸ਼ੁਕਰਵਾਰ) ਮੁਸਲਮਾਨਾਂ ਦੀ ਛੁੱਟੀ ਦਾ ਦਿਨ ਹੈ। ਇਸ ਦਿਨ ਇਹ ਇਕੱਠੇ ਹੋ ਕੇ ਨਮਾਜ਼ ਪੜ੍ਹਦੇ ਹਨ। ਬੁੱਲ੍ਹੇ ਨੇ ਖਵਰੇ ਏਸੇ ਕਰਕੇ ਇਸ ਦਿਨ ਵੱਲ ਵਧੇਰੇ ਧਿਆਨ ਦਿੱਤਾ ਹੈ।

ਛਨਿੱਛਰਵਾਰ ਤੇ ਬਾਕੀ ਸਭ ਦਿਨਾਂ ਦਾ ਵਿਸ਼ਾ ਮੁਰਸ਼ਦ–ਬਿਰਹਾ ਹੈ ਪਰ 'ਜੁਮੇ ਦੀ ਹੋਰੋ ਹੋਰ ਬਹਾਰ' ਵਿਚ ਕਵੀ ਅਖਾਉਤੀ ਰੋਜ਼ੇ–ਨਿਮਾਜ਼ਾਂ ਨੂੰ ਤਜ ਕੇ ਇਸ਼ਕ ਵਿਚ ਸ਼ਰਾਬੋਰ ਹੋਇਆ ਹੋਇਆ ਆਖਦਾ ਹੈ :

ਬੁੱਲ੍ਹਾ ਭੁੱਲਾ ਨਮਾਜ਼ ਦੁਗਾਨਾ,
ਜਦ ਦਾ ਸੁਣਿਆ ਤਾਨ ਤਰਾਨਾ,
ਅਕਲ ਕਹੇ ਮੈਂ ਜ਼ਰਾ ਨਾ ਮਾਨਾ,
ਇਸ਼ਕ ਕੂਕੇਂਦਾ ਤਾਰੋ ਤਾਰ।
ਜੁਮੇ ਦੀ ਹੋਰੋ ਹੋਰ ਬਹਾਰ।

## ਅ) ਗੰਢਾਂ

ਪੁਰਾਣੇ ਪੰਜਾਬ ਵਿਚ ਵਿਆਹ ਵੇਲੇ ਆਪਣੇ ਰਿਸ਼ਤੇਦਾਰਾਂ ਵਿਚ ਵਿਆਹ ਦਾ ਸੱਦਾ ਘੱਲਣ ਦਾ ਰਿਵਾਜ ਰਿਹਾ ਹੈ। ਇਹ ਸੱਦਾ ਬ੍ਰਾਹਮਣ ਜਾਂ ਮਿਰਾਸੀ ਲੈ ਕੇ ਜਾਇਆ ਕਰਦਾ ਸੀ। ਰਿਸ਼ਤੇਦਾਰਾਂ ਦੇ ਸਾਰੇ ਜੀਆਂ ਦੇ ਹੱਥਾਂ ਉੱਤੇ ਮੌਲੀ ਦੀ ਇਕ–ਇਕ ਤੰਦ ਬੰਨ੍ਹ ਦਿੱਤੀ ਜਾਂਦੀ ਸੀ। ਇਸ ਨੂੰ ਗੰਢ ਆਖਦੇ ਸਨ ਤੇ ਇੰਜ ਵਿਆਹ ਦੇ ਸੱਦਿਆਂ ਨੂੰ ਗੰਢਾਂ ਆਖਦੇ ਸਨ। ਗੰਢ ਦਾ ਅਰਥ ਮਸਲਾ ਜਾਂ ਸੁਆਲ ਵੀ ਹੈ ਪਰ ਸ਼ਾਹ ਹੁਸੈਨ ਦੀਆਂ ਗੰਢਾਂ ਇਨ੍ਹਾਂ ਦੋਹਾਂ ਅਰਥਾਂ ਦੀਆਂ ਹੀ ਧਾਰਨੀ ਹਨ। ਗੰਢਾਂ ਦੇ ਆਰੰਭ ਵਿਚੋਂ ਪਹਿਲੇ

ਅਰਥ ਸਪੱਸ਼ਟ ਹੁੰਦੇ ਹਨ ਜਦ ਕਿ ਬੁੱਲ੍ਹਾ ਲਿਖਦਾ ਹੈ—

ਕਹੋ ਸੁਰਤੀ ਗੱਲ ਕਾਜ ਦੀ, ਮੈਂ ਗੰਢਾਂ ਕੇਤੀਆਂ ਪਾਊਂ।
ਸਾਹੇ ਤੇ ਜੰਜ ਆਵਸੀ ਹੁਣ ਚਾਲ੍ਹੀ ਗੰਢ ਘਤਾਊਂ।

ਪਰ ਅੰਤਲੀ ਗੰਢ ਵਿਚ ਇਸ ਦੇ ਅਰਥ ਮਸਲਾ ਹਨ। ਮਿਸਾਲ ਵਜੋਂ ਅੰਤਮ ਗੰਢ ਦੀਆਂ ਦੋ ਤੁਕਾਂ ਪੇਸ਼ ਹਨ—

ਕਰ ਬਿਸਮਿਲੱਾਹ ਖੋਲ੍ਹੀਆਂ, ਮੈਂ ਗੰਢਾਂ ਚਾਲੀ।
ਜਿਸ ਆਪਣਾ ਆਪ ਵੰਞਾਇਆ, ਸੋ ਸੁਰਜਨ ਵਾਲੀ।

ਗੰਢਾਂ ਦਾ ਵਿਸ਼ਾ ਮੁੱਖ ਤੌਰ 'ਤੇ ਵਿਆਹੀ ਜਾਣ ਵਾਲੀ ਕੁੜੀ ਦਾ ਕਿਸੇ ਅਣਦਿਸਦੇ ਸੰਸਾਰ ਵਿਚ ਪ੍ਰਵੇਸ਼ ਕਰਨ ਲਈ ਤਿਆਰ ਹੋਣਾ ਤੇ ਇਸ ਸੰਸਾਰ ਬਾਰੇ ਅਨਿਸ਼ਚਤਤਾ ਵਿਚੋਂ ਉਪਜਿਆ ਧੁੜਕੂ ਤੇ ਦਹਿਲ ਹੈ। ਕਿਧਰੇ ਕਿਧਰੇ ਸੂਤ, ਦਾਜ, ਮਹਿੰਦੀ ਆਦਿ ਪ੍ਰਤੀਕਾਂ ਨੇ ਇਸ ਕਾਵਿ-ਰਚਨਾ ਨੂੰ ਵਧੇਰੇ ਮਨੋਹਰ ਬਣਾ ਦਿੱਤਾ ਹੈ।

## ੲ) ਬਾਰ੍ਹਾਂ ਮਾਹ

ਬਾਰ੍ਹਾਂਮਾਹ ਦੇ ਕੋਸ਼ਗਤ ਅਰਥ ਹਨ ਸਾਲ ਦੇ ਬਾਰ੍ਹਾਂ ਮਹੀਨੇ। ਪਰ ਪੰਜਾਬੀ ਸਾਹਿਤ ਵਿਚ ਇਹ ਕਾਵਿ ਦਾ ਉਹ ਭੇਦ ਹੈ ਜਿਸ ਵਿਚ ਸਾਲ ਦੇ ਬਾਰ੍ਹਾਂ ਮਹੀਨਿਆਂ ਨੂੰ ਲੈ ਕੇ ਇਕ ਵਿਯੋਗਣ ਦੇ ਵਿਯੋਗ ਦਾ ਚਿਤ੍ਰਣ ਕੀਤਾ ਜਾਂਦਾ ਹੈ। ਪੰਜਾਬੀ ਲੋਕ-ਗੀਤਾਂ ਵਿਚ ਵੀ ਬਾਰ੍ਹਾਂ ਮਾਹੇ ਮਿਲਦੇ ਹਨ। ਹੋ ਸਕਦਾ ਹੈ ਕਿ ਪੰਜਾਬੀ ਕਾਵਿ ਨੇ ਲੋਕ-ਗੀਤਾਂ ਤੋਂ ਪ੍ਰੇਰਿਤ ਹੋ ਕੇ ਹੀ ਇਸ ਕ਼ਾਵਿ ਭੇਦ ਨੂੰ ਅਪਣਾਇਆ ਹੋਵੇ।

ਇਸ ਵਿਚ ਮਹੀਨੇਵਾਰ ਵਿਯੋਗਣ ਦੀ ਵਿਯੋਗ-ਦਸ਼ਾ ਨੂੰ ਬਿਆਨ ਕੀਤਾ ਜਾਂਦਾ ਹੈ। ਪਹਿਲਾਂ ਇਹੀ ਬਿਆਨ ਰੁੱਤਾਂ ਅਨੁਸਾਰ ਕੀਤਾ ਜਾਂਦਾ ਸੀ ਤੇ ਕਾਵਿ-ਭੇਦ ਦਾ ਨਾਂ ਸੀ 'ਖਟ ਰਿਤੂ ਵਰਣਨ'। ਆਦਿ ਗ੍ਰੰਥ ਵਿਚ ਆਈ 'ਰੁਤੀ' ਨਾਂ ਦੀ ਬਾਣੀ 'ਖਟ ਰਿਤੂ ਵਰਣਨ' ਹੀ ਹੈ। ਪਿਛੋਂ ਛੇ ਰੁੱਤਾਂ ਦੀ ਥਾਂ ਇਹੀ ਵਰਣਨ ਬਾਰ੍ਹਾਂ ਮਹੀਨਿਆਂ ਅਨੁਸਾਰ ਹੋਣ ਕਰਕੇ 'ਖਟ ਰਿਤੂ ਵਰਣਨ' ਦੀ ਥਾਂ ਇਸ ਨੂੰ ਬਾਰ੍ਹਾਂ ਮਾਸਾ ਜਾਂ ਬਾਰ੍ਹਾਂਮਾਹ ਆਖਣ ਲੱਗ ਪਏ। 'ਖਟ ਰਿਤੂ ਵਰਣਨ' ਵਿਚ ਬਸੰਤ (ਚੇਤ ਤੇ ਬੈਸਾਖ), ਗ੍ਰੀਖਮ (ਜੇਠ ਤੇ ਹਾੜ), ਬਰਸਾਤ (ਸਾਵਣ ਤੇ ਭਾਦੋਂ), ਸ਼ਰਦ (ਅੱਸੂ ਤੇ ਕੱਤਕ), ਹੇਮੰਤ (ਮੱਘਰ ਤੇ ਪੋਹ) ਅਤੇ ਸ਼ਿਸ਼ੁਰ (ਮਾਘ ਤੇ ਫੱਗਣ) ਛੇ ਰੁੱਤਾਂ ਦਾ ਵਰਣਨ ਸੀ ਪਰ ਬਾਰ੍ਹਾਂ ਮਾਹ ਵਿਚ ਚੇਤ ਤੋਂ ਲੈ ਕੇ ਫੱਗਣ ਤੀਕ ਬਾਰ੍ਹਾਂ ਮਹੀਨੇ ਆਉਂਦੇ ਹਨ। ਕਈ ਵੇਰ ਮਹੀਨਿਆਂ ਦਾ ਕ੍ਰਮ ਜ਼ਰੂਰ ਬਦਲ ਜਾਂਦਾ ਰਿਹਾ ਹੈ।

ਇਸ ਸੰਖੇਪ ਜਿਹੀ ਜਾਣ-ਪਛਾਣ ਮਗਰੋਂ ਅਸੀਂ ਬੁੱਲ੍ਹੇ ਸ਼ਾਹ ਦੇ ਬਾਰ੍ਹਾਂਮਾਹੇ ਪੁਰ ਵਿਚਾਰ ਕਰਦੇ ਹਾਂ :

ਬੁੱਲ੍ਹੇਸ਼ਾਹ ਦੇ ਬਾਰ੍ਹਾਂਮਾਹੇ ਦਾ ਵਿਸ਼ਾ ਪਰੰਪਰਾ ਵਾਲਾ ਅਰਥਾਤ ਬਿਰਹਾ ਤੇ ਵਿਯੋਗ ਹੈ। ਬਿਰਹਣੀ ਆਪਣੇ ਪਿਆਰੇ ਦੀ ਯਾਦ ਵਿਚ ਕਦੇ ਸੁਨੇਹੇ ਲਿਖ ਕੇ ਘੱਲ ਰਹੀ ਹੈ ਤੇ

ਕਦੇ ਅੰਤਾਂ ਦੀ ਬਿਰਹਾ-ਵੇਦਨਾਂ ਵਿਚ ਗ੍ਰਸੀ ਪ੍ਰੇਮ ਨਗਰ ਦੀਆਂ ਉਲਟੀਆਂ ਚਾਲਾਂ ਨੂੰ ਦੋਸ਼ ਦੇ ਰਹੀ ਹੈ।

ਇਹ ਬਾਰ੍ਹਾਂ ਮਾਹ 'ਅੱਸੂ' ਤੋਂ ਸ਼ੁਰੂ ਹੁੰਦਾ ਹੈ ਤੇ ਕੱਤਕ, ਮੱਘਰ, ਪੋਹ, ਮਾਘ, ਫੱਗਣ, ਚੇਤ, ਵੈਸਾਖ, ਜੇਠ, ਹਾੜ, ਸਾਵਣ ਆਦਿ ਮਹੀਨਿਆਂ ਵਿਚ ਵਿਯੋਗਣ ਦਾ ਵਿਯੋਗ ਚਿਤ੍ਰਦਾ ਹੋਇਆ ਭਾਦਰੋਂ ਦੇ ਮਹੀਨੇ ਨਾਲ ਖ਼ਤਮ ਹੋ ਜਾਂਦਾ ਹੈ।

ਹਰ ਮਹੀਨੇ ਦੇ ਆਰੰਭ ਵਿਚ ਇਕ ਦੋਹਰਾ ਹੈ ਤੇ ਉਸ ਪਿੱਛੋਂ ਏਸੇ ਦੋਹਰੇ ਦੀ ਵਿਆਖਿਆ ਕਰਦੇ ਹੋਏ ਦੋ ਹੋਰ ਛੰਦ ਹਨ। ਸਾਰੇ ਮਹੀਨੇ ਏਸੇ ਯੋਜਨਾ ਅਨੁਸਾਰ ਕਾਵਿਬੱਧ ਕੀਤੇ ਗਏ ਹਨ। ਇਕ ਮਹੀਨਾ ਮਿਸਾਲ ਵਜੋਂ ਹੇਠਾਂ ਦਿੰਦੇ ਹਾਂ :

**ਅੱਸੂ :**

ਅੱਸੂ ਲਿਖੋਂ ਸੰਦੇਸਵਾ, ਵਾਚੇ ਹਮਰਾ ਪੀਉ।
ਗੌਨੇ ਕੀਆ ਤੁਮ ਕਾਹਿ ਕੋ, ਕਲਮਲ ਹਮਰਾ ਜੀਉ। ੧।
ਅੱਸੂ ਅਸਾਂ ਤੁਸਾਡੀ ਆਸ।
ਸਾਡੀ ਜਿੰਦ ਤੁਸਾਡੇ ਪਾਸ।
ਜਿਗਰੇ ਮੁਢ ਪ੍ਰੇਮ ਦੀ ਲਾਸ।
ਦੁਖਾਂ ਹੱਡ ਸੁਕਾਏ ਮਾਸ। ਸੂਲਾਂ ਸਾੜੀਆਂ । ੧।
ਸੂਲਾਂ ਸਾੜੀ ਰਹੀ ਉਰਾਰ।
ਮੁੱਠੀ ਤਦੋਂ ਨਾ ਗਈਆ ਕਾਲ।
ਉਲਟੀ ਪ੍ਰੇਮ ਨਗਰ ਦੀ ਚਾਲ।
ਬੁੱਲ੍ਹਾ ਸ਼ਹੁ ਦੀ ਕਰ ਸੰਭਾਲ। ਪਿਆਰੇ ਮੈਂ ਮਾਰੀਆਂ । ੨।

ਬਾਰ੍ਹਾਂਮਾਹੇ ਦੀ ਬੋਲੀ ਹਿੰਦਵੀ ਹੈ। ਸੰਦੇਸਵਾ, ਵਾਚੇ, ਕਲਮਲ, ਪ੍ਰੇਮ ਨਗਰ, ਕੰਪਤ ਆਦਿ ਅਨੇਕ ਸ਼ਬਦ ਹਿੰਦਵੀ ਦੇ ਹਨ।

## ਸ) ਦੋਹੜੇ

ਬੁੱਲ੍ਹੇ ਸ਼ਾਹ ਰਚਿਤ ਕੁਝ ਦੋਹੜੇ ਵੀ ਮਿਲਦੇ ਹਨ। ਇਨ੍ਹਾਂ ਦੀਆਂ ਕਈ ਤੁੱਕਾਂ ਤਾਂ ਅਖਾਣ ਬਣ ਗਈਆਂ ਹਨ। ਹੇਠਾਂ ਅਸੀਂ ਦੋਹੜਿਆਂ ਦੀਆਂ ਪ੍ਰਸਿੱਧ ਤੇ ਲੋਕਾਂ ਦੀਆਂ ਜ਼ਬਾਨ ਉੱਤੇ ਚੜ੍ਹੀਆਂ ਹੋਈਆਂ ਕੁਝ ਤੁੱਕਾਂ ਦਿੰਦੇ ਹਾਂ—

1. ਲੋਕ ਕਾਫ਼ਰ ਕਾਫ਼ਰ ਆਖਦੇ ਤੂੰ 'ਆਖੋ ਆਖੋ' ਆਖ
2. ਬੁੱਲ੍ਹਿਆ ਮਨ ਮੰਜੋਲਾ ਮੁੰਜ ਦਾ
3. ਬੁੱਲ੍ਹਿਆ ਕਨਕ, ਕੌਡੀ, ਕਾਮਨੀ ਤੀਨੋ ਹੀ ਤਲਵਾਰ
4. ਭੱਠ ਨਿਮਾਜ਼ਾਂ ਤੇ ਚਿੱਕੜ ਰੋਜ਼ੇ
5. ਕੁੱਪੇ ਵਿਚ ਰੋੜ ਖੜਕਦੇ, ਮੂਰਖ ਆਖਣ ਬੋਲੇ ਕੌਣ
6. ਬੁੱਲ੍ਹਿਆ ਜੈਸੀ ਸੂਰਤ ਐਨ ਦੀ, ਤੈਸੀ ਸੂਰਤ ਗ਼ੈਨ।

ਇਕ ਨੁਕਤੇ ਦਾ ਫੇਰ ਹੈ, ਭੁੱਲਾ ਫਿਰੇ ਜਹਾਨ।

7. ਬੁੱਲ੍ਹੇ ਸ਼ਾਹ ਚੱਲ ਓਥੇ ਚੱਲੀਏ, ਜਿੱਥੇ ਸਾਰੇ ਹੋਵਣ ਅੰਨ੍ਹੇ
8. ਹੋਰ ਨੇ ਸਭੇ ਗੱਲੜੀਆਂ ਅੱਲਾਹ ਅੱਲਾਹ ਦੀ ਗੱਲ
9. ਬੁੱਲ੍ਹਿਆ ਮੈਂ ਮਿੱਟੀ ਘੁਮਿਆਰ ਦੀ
10. ਬੁੱਲ੍ਹਿਆ ਕਾਜ਼ੀ ਰਾਜ਼ੀ ਰਿਸ਼ਵਤੇ
11. ਬੁੱਲ੍ਹਿਆ ਸਭ ਮਜਾਜ਼ੀ ਪੌੜੀਆਂ, ਤੂੰ ਹਾਲ ਹਕੀਕਤ ਵੇਖ

ਬੁੱਲ੍ਹੇ ਸ਼ਾਹ ਦੇ ਦੋਹੜੇ ਹਿੰਦੀ ਦੇ ਦੋਹਰੇ ਵਾਂਗ ਦੋ ਤੁਕੇ (ਕਿਧਰੇ ਕਿਧਰੇ ਚਾਰ ਤੁਕੇ) ਛੰਦ ਹਨ ਤੇ ਹਰ ਤੁਕ ਵਿਚ 13, 11 ਉੱਤੇ ਵਿਸਰਾਮ ਹੈ। ਮਿਸਾਲ ਵਜੋਂ ਇਕ ਦੋਹੜਾ ਪੇਸ਼ ਕਰਦੇ ਹਾਂ—

ਇਸ ਕਾ ਮੁਖ ਇਕ ਜੋਤ ਹੈ, ਘੁੰਗਟ ਹੈ ਸੰਸਾਰ।
ਘੁੰਗਟ ਮੇਂ ਵੋਹ ਛੁਪ ਗਿਆ, ਮੁਖ ਪਰ ਆਂਚਲ ਡਾਰ।

ਤਸੱਵੁਫ਼ ਇਨ੍ਹਾਂ ਦੋਹੜਿਆਂ ਦਾ ਮੁੱਖ ਵਿਸ਼ਾ ਹੈ। ਪਰਮ ਸੱਤਾ ਦੀ ਛਪਨ ਛੋਤ ਬਾਰੇ ਬੁੱਲ੍ਹੇ ਨੇ ਕਿਹਾ ਹੈ—

ਮੂੰਹ ਦਿਖਲਾਵੇ ਔਰ ਛਪੇ, ਛਲ ਬਲ ਹੈ ਜਗ ਦੇਸ।
ਪਾਸ ਰਹੇ ਔਰ ਨਾ ਮਿਲੇ, ਇਸ ਕੇ ਬਿਸਵੇ ਭੇਸ।

ਕਈ ਥਾਵਾਂ ਉੱਤੇ ਬੁੱਲ੍ਹੇ ਨੇ ਖੁੱਲ੍ਹ ਕੇ ਬੜੀਆਂ ਖਰੀਆਂ ਖਰੀਆਂ ਵੀ ਆਖੀਆਂ ਹਨ ਤੇ ਧਰਮ ਦੇ ਅਖਾਉਤੀ ਮੁਹਾਫ਼ਿਜ਼ਾਂ ਉੱਤੇ ਟਿਚਕਰਾਂ ਕਸੀਆਂ ਹਨ। ਮਿਸਾਲ ਵਜੋਂ ਹੇਠਾਂ ਇਕ ਚਾਰ ਤੁਕਾਂ ਦਾ ਦੋਹੜਾ ਪੇਸ਼ ਕਰਦੇ ਹਾਂ—

ਬੁੱਲ੍ਹਿਆ ਧਰਮਸਾਲਾ ਵਿਚ ਨਾਹੀਂ, ਜਿੱਥੇ ਮੋਮਨ ਭੋਗ ਪਵਾਏ।
ਵਿਚ ਮਸੀਤਾਂ ਧੱਕੇ ਮਿਲਦੇ, ਮੁੱਲਾਂ ਤਿਊੜੀ ਪਾਏ।
ਦੌਲਤਮੰਦਾਂ ਨੇ ਬੂਹਿਆਂ ਉੱਤੇ, ਚੋਬਦਾਰ ਬਹਾਏ।
ਪਕੜ ਦਰਵਾਜ਼ਾ ਰੱਬ ਸੱਚੇ ਦਾ ਜਿੱਥੋਂ ਦੁੱਖ ਦਿਲ ਦਾ ਮਿਟ ਜਾਏ।

## ਹ) ਸੀਹਰਫ਼ੀਆਂ

ਬੁੱਲ੍ਹੇ ਦੀਆਂ ਤਿੰਨ ਸੀਹਰਫ਼ੀਆਂ ਮਿਲਦੀਆਂ ਹਨ, ਦੋ ਲਗਪਗ ਪੂਰੀਆਂ ਤੇ ਇਕ ਅਧੂਰੀ। ਪਹਿਲੀ ਸੀਹਰਫ਼ੀ ਵਿਚ ਡਾਲ, ੜੇ, ਜ਼ੇ, ਜ਼ੇ, ਗਾਫ਼, ਹਮਜ਼ਾ, ਅਲੋਪ ਹਨ ਪਰ ਅਲਫ਼ ਤੇ ਲਾਮ ਦੋ ਵੇਰ ਆ ਗਏ ਹਨ। ਦੂਜੀ ਸੀਹਰਫ਼ੀ ਵਿਚ (ਪੇ), ਡਾਲ, ੜੇ, ਕੁਆਫ਼, ਹਮਜ਼ਾ ਆਦਿਕ ਅੱਖਰ ਅਲੋਪ ਹਨ ਪਰ ਅਲਫ਼ ਏਥੇ ਵੀ ਦੋ ਵੇਰਾਂ ਆ ਗਿਆ ਹੈ। ਤੀਜੀ ਸੀਹਰਫ਼ੀ ਵੀ ਖੰਡਿਤ ਰੂਪ ਵਿਚ ਮਿਲਦੀ ਹੈ। ਇਸ ਵਿਚ ਪੇ, ਟੇ, ਚੇ, ਡਾਲ, ੜੇ, ਤੋਇ, ਜ਼ੋਇ, ਐਨ, ਗ਼ੈਨ, ਗਾਫ਼, ਲਾਮ, ਮੀਮ, ਨੂਨ, ਵਾਉ, ਹੇ, ਹਮਜ਼ਾ, ਤੇ ਯੇ ਅਲੋਪ ਹਨ।

ਸੀਹਰਫ਼ੀ ਇਕ ਕਾਵਿ ਰੂਪ ਹੈ ਜਿਸ ਵਿਚ ਉਰਦੂ (ਫ਼ਾਰਸੀ) ਦੇ ਤੀਹ ਅੱਖਰਾਂ

ਅਨੁਸਾਰ ਕਾਵਿ ਰਚਿਆ ਜਾਂਦਾ ਹੈ। ਪੰਜਾਬੀ ਹਿੰਦੀ ਵਿਚ ਪੱਟੀ, ਬਾਵਨ ਅੱਖਰੀ ਅਨੁਸਾਰ ਉਰਦੂ ਫ਼ਾਰਸੀ ਵਿਚ ਸੀਹਰਫ਼ੀਆਂ (ਤੀਹ ਅੱਖਰੀਆਂ) ਲਿਖਣ ਦਾ ਰਿਵਾਜ ਰਿਹਾ ਹੈ। ਉਥੋਂ ਹੀ ਇਸ ਦਾ ਪ੍ਰਯੋਗ ਪੰਜਾਬੀ ਵਿਚ ਵੀ ਆ ਗਿਆ ਹੈ।

ਬੁੱਲ੍ਹੇ ਨੇ ਸੀਹਰਫ਼ੀਆਂ ਵਿਚ ਕਾਫ਼ੀ ਤੇ ਬੈਂਤ ਦੇ ਛੰਦਾਂ ਦੀ ਵਰਤੋਂ ਕੀਤੀ ਹੈ। ਸੀਹਰਫ਼ੀਆਂ ਦਾ ਮੁੱਖ ਰੰਗ ਤਸਵੁਫ਼ ਹੀ ਹੈ।

## ਕ) ਕਾਫ਼ੀਆਂ

ਬੁੱਲ੍ਹੇ ਸ਼ਾਹ ਦੀਆਂ ਕਾਫ਼ੀਆਂ[1] ਵਿਚ ਵਲਵਲਾ ਬੇਰੋਕ ਹੈ ਤੇ ਮੁਖ ਵਿਸ਼ਾ ਇਸ਼ਕ ਮਜਾਜ਼ੀ। ਕਈ ਥਾਈਂ ਅਲੰਕਾਰ ਨਗੀਨਿਆਂ ਵਾਂਗ ਜੜੇ ਹੋਏ ਮਿਲਦੇ ਹਨ। ਰਸਾਤਮਕਤਾ ਲੈ ਤੇ ਰਾਗ ਦੇ ਹਿਸਾਬ ਨਾਲ ਵੀ ਇਹ ਰਚਨਾ ਅਦੁੱਤੀ ਹੈ। ਬੁੱਲ੍ਹੇ ਨੂੰ ਉਸ ਦੇ ਦੋਹੜਿਆਂ ਜਾਂ ਕਾਫ਼ੀਆਂ ਨੇ ਵਧੇਰੇ ਉੱਘਾ ਕੀਤਾ ਹੈ। ਉਸ ਦੇ ਦੋਹੜੇ ਤਾਂ ਲੋਕਾਂ ਦੀ ਜ਼ਬਾਨ ਉੱਤੇ ਚੜ੍ਹੇ ਹੋਏ ਹਨ ਤੇ ਲੋਕੋਕਤੀਆਂ ਬਣ ਗਏ ਹਨ; ਜਿਵੇਂ ਕਿ :

ੳ) ਭੱਠ ਨਮਾਜ਼ਾਂ ਤੇ ਚਿੱਕੜ ਰੋਜ਼ੇ ਕਲਮੇ ਤੇ ਫਿਰ ਗਈ ਸਿਆਹੀ।
ਅ) ਬੁਲ੍ਹਿਆ ਆਉਂਦਾ ਸਾਜਨ ਵੇਖ ਕੇ ਜਾਂਦਾ ਮੂਲ ਨਾ ਵੇਖ।
ੲ) ਇੱਟ ਖੜਿੱਕੇ ਦੁੱਕੜ ਵੱਜੇ, ਤੱਤਾ ਹੋਵੇ ਚੁੱਲ੍ਹਾ।
ਆਵਣ ਫ਼ਕੀਰ ਤੇ ਖਾ ਖਾ ਜਾਵਣ, ਰਾਜ਼ੀ ਹੋਵੇ ਬੁੱਲ੍ਹਾ।

ਦੋਹੜਿਆਂ ਵਾਂਗ ਹੀ ਕਾਫ਼ੀਆਂ ਦੇ ਕਈ ਬੰਦ ਲੋਕਾਂ ਦੇ ਜ਼ਬਾਨੀ ਯਾਦ ਹੋਏ ਹੋਏ ਹਨ।

ਕਿਧਰੇ ਕਿਧਰੇ ਬੁੱਲ੍ਹਾ ਇਸ਼ਕ ਮਜਾਜ਼ੀ ਰਾਹੀਂ ਇਸ਼ਕ ਹਕੀਕੀ ਦੀਆਂ ਮੰਜ਼ਲਾਂ ਵਿਚ ਵਿਚਰਦਾ ਹੋਇਆ ਇਕ ਸਰੋਦੀ ਹੂਕ ਨਾਲ ਸੁਣਨ ਤੇ ਪੜ੍ਹਨ ਵਾਲਿਆਂ ਨੂੰ ਕੀਲ ਕੇ ਰੱਖ ਦਿੰਦਾ ਹੈ।

ਬੁੱਲ੍ਹਾ ਸ਼ਾਹ ਅਸਾਂ ਥੀਂ ਵੱਖ ਨਹੀਂ।
ਬਿਨ ਸ਼ਹੁ ਥੀਂ ਦੂਜਾ ਕੱਖ ਨਹੀਂ।
ਪਰ ਵੇਖਣ ਵਾਲੀ ਅੱਖ ਨਹੀਂ।

---

[1] ਕਾਫ਼ੀ ਬਾਰੇ ਵਧੇਰੇ ਜਾਣਕਾਰੀ ਲਈ ਵੇਖੋ 'ਕਲਾਮ ਸ਼ਾਹ-ਹੁਸੈਨ' (ਭੂਮਿਕਾ): ਸੰਪਾਦਕ ਡਾ. ਗੁਰਦੇਵ ਸਿੰਘ, ਲਾਹੌਰ ਬੁੱਕ ਸ਼ਾਪ ਲੁਧਿਆਣਾ।

# ਬੁੱਲ੍ਹੇ ਸ਼ਾਹ ਦੇ ਕਲਾਮ ਦੇ ਗੁਣਾਂ ਬਾਰੇ

## ਭਾਵ ਪੱਖ

ਬੁੱਲ੍ਹੇ ਸ਼ਾਹ ਦੇ ਕਲਾਮ ਦਾ ਪ੍ਰਧਾਨ ਵਿਸ਼ਾ ਇਸ਼ਕ ਹੈ। ਉਸ ਨੇ ਇਸ ਇਸ਼ਕ ਨੂੰ ਕਈ ਤਰ੍ਹਾਂ ਅਭਿਵਿਅਕਤ ਕੀਤਾ ਹੈ—ਕਿਧਰੇ ਮਜਾਜ਼ੀ ਤੇ ਕਿਧਰੇ ਹਕੀਕੀ ਰੂਪ ਵਿਚ। ਉਹ ਇਕ ਮਸਤ ਫ਼ਕੀਰ ਸੀ ਜਿਸ ਦੀ ਬੇਹੋਸ਼ੀ ਵਿਚ ਸੰਸਾਰ ਭਰ ਦਾ ਇਲਮ ਲੁਕਿਆ ਹੋਇਆ ਸੀ। ਉਹ ਆਪਣੇ ਮੁਰਸ਼ਦ ਨਾਲ ਆਤਮਕ ਤੌਰ ਤੇ ਤਦਰੂਪ ਹੋ ਚੁੱਕਾ ਸੀ ਤੇ ਆਪੇ ਦੀ ਭਾਲ ਕਰਦਾ ਕਰਦਾ ਇਸ ਦੀਆਂ ਸੂਖਮ ਤਹਿਆਂ ਦੀ ਥਾਹ ਪਾ ਗਿਆ ਸੀ। ਉਸ ਦਾ ਪੂਰਾ-ਅਨੁਭਵ ਜਾਂ ਆਤਮ-ਗਿਆਨ ਥਾਂ ਥਾਂ ਉਸ ਦੇ ਕਲਾਮ ਵਿਚੋਂ ਉੱਭਰ ਕੇ ਸਾਡੇ ਸਾਹਮਣੇ ਆ ਜਾਂਦਾ ਹੈ। ਉਸ ਉੱਤੇ ਆਪਣੇ ਸਮਕਾਲੀ ਜੀਵਨ ਦਾ ਵੀ ਪ੍ਰਭਾਵ ਚੋਖਾ ਦਿਸਦਾ ਹੈ ਕਿਉਂਕਿ ਥਾਂ ਥਾਂ ਅਸੀਂ ਕੁਝ ਅਜੇਹੇ ਸੰਕੇਤਾਂ ਦੇ ਸੰਪਰਕ ਵਿਚ ਆਉਂਦੇ ਹਾਂ ਜਿਨ੍ਹਾਂ ਤੋਂ ਬੁੱਲ੍ਹੇ ਦੀ ਸਮਕਾਲੀ ਜੀਵਨ ਨਾਲ ਜਾਣ ਪਛਾਣ ਦਾ ਪਤਾ ਲੱਗ ਜਾਂਦਾ ਹੈ। ਉਸ ਦਾ ਧਾਰਮਿਕ ਪਿਛੋਕਾ ਮੁਸਲਮਾਨੀ ਹੋਣ ਕਰਕੇ ਸਾਨੂੰ ਉਸ ਦੇ ਕਲਾਮ ਵਿਚ ਕਿੰਨੇ ਮੁਸਲਮਾਨੀ ਧਰਮ ਦੇ ਸੰਕੇਤ ਮਿਲਦੇ ਹਨ। ਹੇਠਾਂ ਅਸੀਂ ਉਸ ਦੇ ਕਲਾਮ ਦੇ ਵਿਸ਼ੇ ਬਾਰੇ ਵਿਚਾਰ ਕਰਦੇ ਹਾਂ—

## ੳ) ਇਸ਼ਕ

ਬੁੱਲ੍ਹੇ ਨੇ ਇਸ਼ਕ ਹਕੀਕੀ ਦੀ ਮੰਜ਼ਲ 'ਤੇ ਅੱਪੜਨ ਲਈ ਇਸ਼ਕ ਮਜਾਜ਼ੀ ਦੇ ਰਾਹ ਨੂੰ ਫੜਨ ਉੱਤੇ ਜ਼ੋਰ ਦਿੱਤਾ ਹੈ। ਇਸ਼ਕ ਮਜਾਜ਼ੀ ਦੀ ਮਿਹਰ ਨਾਲ ਇਸ਼ਕ ਹਕੀਕੀ ਦੀ ਦਾਤ ਜਾਂ ਦੌਲਤ ਪ੍ਰਾਪਤ ਹੁੰਦੀ ਹੈ। ਇਹ ਦੌਲਤ ਪਾ ਕੇ ਆਸ਼ਕ ਮਸਤ-ਕਲੰਦਰ ਤੇ ਫ਼ਕੀਰਾਂ ਦਾ ਪਾਤਸ਼ਾਹ ਬਣ ਜਾਂਦਾ ਹੈ—

ਜਿਚਰ ਨਾ ਇਸ਼ਕ ਮਜਾਜ਼ੀ ਲਾਗੇ।
ਸੂਈ ਸੀਵੇ ਨਾ ਬਿਨ ਧਾਗੇ।
ਇਸ਼ਕ ਮਜਾਜ਼ੀ ਦਾਤਾ ਹੈ।
ਜਿਸ ਪਿੱਛੇ ਮਸਤ ਹੋ ਜਾਤਾ ਹੈ।

ਇਸ਼ਕ ਜਿਨ੍ਹਾਂ ਦੇ ਹੱਡੀਂ ਰਚ ਜਾਵੇ ਉਹ ਜੀਊਂਦਿਆਂ ਮਰਨਾ ਸਿੱਖ ਜਾਂਦੇ ਹਨ—

ਇਸ਼ਕ ਜਿਨ੍ਹਾਂ ਦੀ ਹੱਡੀਂ ਪੈਂਦਾ।
ਸੋਈ ਨਿਰਜੀਵਤ ਮਰ ਜਾਂਦਾ।

ਇਸ਼ਕ ਹੀ ਉਨ੍ਹਾਂ ਲਈ ਮਾਂ ਤੇ ਇਸ਼ਕ ਹੀ ਉਨ੍ਹਾਂ ਲਈ ਪਿਉ ਹੋ ਜਾਂਦਾ ਹੈ। ਉਨ੍ਹਾਂ ਨੂੰ ਸਾਰੀਆਂ ਸੁਰਾਂ ਤੇ ਸਭ ਤਾਲ ਭੁੱਲ ਜਾਂਦੇ ਹਨ—

ੳ) ਇਸ਼ਕ ਬੇਤਾਲ ਪੜ੍ਹਾਤਾ ਹੈ

ਅ) ਜਿਸ ਤਨ ਲੱਗਿਆ ਇਸ਼ਕ ਕਮਾਲ।
ਨਾਚੇ ਬੇਸੁਰ ਤੇ ਬੇਤਾਲ।

ਆਸ਼ਕ ਨੂੰ ਸਦਾ ਆਪਣੇ ਮਾਸ਼ੂਕ ਦੇ ਮਿਲਣ ਦੀ ਤਾਂਘ ਲੱਗੀ ਰਹਿੰਦੀ ਹੈ। ਇਹ ਤਾਂਘ ਨਸ਼ਾ ਬਣ ਕੇ ਚੜ੍ਹ ਜਾਂਦੀ ਹੈ ਤੇ ਆਦਮੀ ਸਭ ਦਲੀਲਾਂ, ਤਰਕਾਂ ਤੇ ਗਿਆਨ ਤਜ ਦਿੰਦਾ ਹੈ—

ੳ) ਜਿਸਨੇ ਵੇਸ ਇਸ਼ਕ ਦਾ ਕੀਤਾ,
ਧੁਰ ਦਰਬਾਰੋਂ ਫ਼ਤਵਾ ਲੀਤਾ
ਜਦੋਂ ਹਜ਼ੂਰੋਂ ਪਿਆਲਾ ਪੀਤਾ,
ਕੁਝ ਨਾ ਰਿਹਾ ਸਵਾਲ ਜਵਾਬ।

ਅ) ਬੁੱਲ੍ਹਾ ਆਸ਼ਕ ਵੀ ਹੁਣ ਤਰਦਾ ਹੈ,
ਜਿਸ ਫ਼ਿਕਰ ਪੀਆ ਦੇ ਘਰ ਦਾ ਹੈ,
ਮਨ ਅੰਦਰ ਹੋਇਆ ਝਾਤਾ ਹੈ।

ਬੁੱਲ੍ਹੇ ਨੇ ਇਸ਼ਕ ਨੂੰ 'ਅੱਲਾਹ ਦੀ ਜ਼ਾਤ' ਕਿਹਾ ਹੈ ਤੇ ਇਸ ਦੀ ਨਿੱਤ ਨਵੀਂ ਬਹਾਰ ਦੇ ਸੋਹਿਲੇ ਗਾਏ ਹਨ। ਲੋਕੀਂ ਰੱਬ ਨੂੰ ਮਿਹਣੇ ਦੇਣ ਤੋਂ ਨਹੀਂ ਝਿਜਕਦੇ, ਅੱਲਾਹ ਦੀ ਜ਼ਾਤ ਨੂੰ ਤਾਅਨੇ ਦੇਣ ਤੋਂ ਨਹੀਂ ਸੰਗਦੇ—

ਇਸ਼ਕ ਅੱਲਾਹ ਦੀ ਜ਼ਾਤ ਲੋਕਾਂ ਦਾ ਮਿਹਣਾ

ਤਾਅਨੇ ਮਿਹਣੇ ਹੀ ਨਹੀਂ ਕਈ ਵੇਰੀ ਅੱਲਾਹ ਦੀ ਜ਼ਾਤ ਦੀ, ਦੁਨੀਆਂਦਾਰਾਂ ਦੀਆਂ ਅੰਨ੍ਹੀਆਂ ਅੱਖਾਂ ਨੂੰ, ਕੋਈ ਪਛਾਣ ਹੀ ਨਹੀਂ ਹੁੰਦੀ। ਉਹ ਉਸ ਲਈ ਸੂਲੀਆਂ ਤਿਆਰ ਰੱਖਦੇ ਹਨ, ਸਲੀਬਾਂ ਕਾਇਮ ਰੱਖਦੇ ਹਨ, ਆਰੇ ਤੇ ਚਰਖੜੀਆਂ ਬਣਾ ਰੱਖਦੇ ਹਨ। ਇਸ਼ਕ ਦੇ ਰਾਹ ਦੀ ਜਾਣ ਪਛਾਣ ਦਿੰਦਾ ਬੁੱਲ੍ਹਾ ਆਖਦਾ ਹੈ—

ਰਹੁ ਇਸ਼ਕਾ ਕੀ ਕਰੇਂ ਅਖਾੜੇ,
ਸ਼ਾਹ ਮਨਸੂਰ ਸੂਲੀ ਤੇ ਚਾੜ੍ਹੇ,
ਆਣ ਬਣੀ ਜਦ ਨਾਲ ਅਸਾਡੇ,
ਬੁੱਲ੍ਹੇ ਮੂੰਹ ਤੋਂ ਲੋਈ ਲਾਹੀ।
ਵੇਖੋ ਨੀ ਕੀ ਕਰ ਗਿਆ ਮਾਹੀ।

ਇਸ਼ਕ ਦੇ ਰਾਹੀਆਂ ਲਈ 'ਮੈਂ, ਤੂੰ' ਦਾ ਝਗੜਾ ਨਿੱਬੜ ਜਾਂਦਾ ਹੈ ਤੇ ਸਿਜਦੇ, ਇਬਾਦਤਾਂ ਭੁੱਲ ਜਾਂਦੇ ਹਨ :

ਜਾਂ ਮੈਂ ਰਮਜ਼ ਇਸ਼ਕ ਦੀ ਪਾਈ,
ਮੈਨਾ ਤੋਤਾ ਮਾਰ ਗਵਾਈ,
ਅੰਦਰ ਬਾਹਰ ਹੋਈ ਸਫ਼ਾਈ,
ਜਿੱਤ ਵੱਲ ਵੇਖਾਂ ਯਾਰੋ ਯਾਰ।
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਇਸ਼ਕ ਭੁਲਾਇਆ ਸਜਦਾ ਤੇਰਾ,
ਹੁਣ ਕਿਉਂ ਐਵੇਂ ਪਾਵੇਂ ਝੇੜਾ,
ਬੁੱਲ੍ਹਾ ਹੁੰਦਾ ਚੁਪ ਬਥੇਰਾ।

ਇਸ਼ਕ ਕਰੇਂਦਾ ਮਾਰੋ ਮਾਰ।
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਜਾਮੀ[1] ਨੇ ਆਪਣੇ ਮਾਸ਼ੂਕ ਦੀ ਸਰਬ ਵਿਆਪਕਤਾ ਤੇ ਅਨੇਕ ਰੂਪਤਾ ਮੰਨੀ ਹੈ। ਇਹੀ ਮਨੌਤ ਬੁੱਲ੍ਹੇ ਦੀ ਹੈ। ਜਾਮੀ ਨਾਲ ਇੱਕ ਸੁਰ ਹੋ ਕੇ ਉਹ ਆਖਦਾ ਹੈ—

ਢੋਲਾ ਆਦਮੀ ਬਣ ਆਇਆ।
ਆਪੇ ਆਹੂ ਆਪੇ ਚੀਤਾ,
ਆਪੇ ਮਾਰਨ ਧਾਇਆ।
ਆਪੇ ਸਾਹਿਬ ਆਪੇ ਬਰਦਾ,
ਆਪੇ ਮੁੱਲ ਵਿਕਾਇਆ।
ਕਦੀ ਹਾਥੀ ਤੇ ਅਸਵਾਰ ਹੋਇਆ,
ਕਦੀ ਠੂਠਾ ਡਾਂਗ ਭੁਵਾਇਆ,
ਕਦੀ ਰਾਵਲ ਜੋਗੀ ਭੋਗੀ ਹੋ ਕੇ,
ਸਾਂਗੀ ਸਾਂਗ ਬਣਾਇਆ।

ਇਸ਼ਕ ਹਕੀਕੀ ਦੀ ਮੁੱਠੀ, ਬੁੱਲ੍ਹੇ ਦੀ ਜ਼ਾਤ, ਪੀਆ ਦੇ ਦੇਸ਼ ਦੀਆਂ ਪੁੱਛਾਂ ਪੁੱਛਦੀ ਫਿਰਦੀ ਹੈ। ਆਪਣੇ ਇਲਮ ਤੇ ਗਿਆਨ ਨੂੰ ਇੱਕ ਪਾਸੇ ਰੱਖ ਕੇ ਅਤੇ ਨਮਾਜ਼ ਰੋਜ਼ਾ ਤਿਆਗ ਕੇ ਪ੍ਰੇਮ ਦੀ ਸੁਰਾਹੀ ਪੀ ਲੈਣ ਲਈ ਉਤਾਵਲੀ ਹੋਈ ਹੋਈ ਆਖਦੀ ਹੈ—

ਮਾਪਿਆਂ ਦੇ ਘਰ ਬਾਲ ਇਵਾਣੀ,
ਪ੍ਰੀਤ ਲਗਾ ਕੇ ਲੁਟੀ ਕੁੜੇ,
ਮੈਨੂੰ ਦੱਸੋ ਪੀਆ ਦਾ ਦੇਸ।

## ਅ) ਮਸਤੀ ਕਿ ਬੇਹੋਸ਼ੀ

ਆਖਦੇ ਹਨ ਕਿ ਸ਼ੇਖ਼ ਉਲ-ਇਸਲਾਮ ਸ਼ੇਖ਼ ਫ਼ਤਹ-ਅੱਲਾਹ ਅਵਧੀ ਤਿੰਨ ਦਿਨ

---

اے عزیزا لبوسے تو میرے نے
خالی از تو مسجدے نہ دیرے نے
دیدم ہمہ طالباں و مطلوباں را
آں جملہ توئی و درمیاں غیرے نے
جامی۔

ਤੀਕ ਬੇਖ਼ੁਦੀ ਵਿਚ ਰਹੇ ਪਰ ਨਿੱਤ ਪੰਜੇ ਵੇਲੇ ਨਮਾਜ਼ ਪੜ੍ਹਦੇ ਰਹੇ। ਤਿੰਨ ਦਿਨਾਂ ਮਗਰੋਂ ਜਦੋਂ ਆਪਣੇ ਆਪ ਵਿਚ ਆਏ ਤਾਂ ਉਨ੍ਹਾਂ ਦੇ ਸੇਵਕਾਂ ਤੇ ਮੁਰੀਦਾਂ ਨੇ ਆਖਿਆ, 'ਆਪ ਤਿੰਨ ਦਿਨ ਬੇਹੋਸ਼ੀ ਤੇ ਬੇਖ਼ੁਦੀ ਵਿਚ ਰਹੇ ਹੋ।' ਆਪ ਪੁੱਛਣ ਲੱਗੇ, 'ਮੈਥੋਂ ਨਮਾਜ਼ ਪੜ੍ਹੀਂਦੀ ਰਹੀ ਕਿ ਨਹੀਂ' ਸੇਵਕਾਂ ਨੇ ਆਖਿਆ, 'ਆਪ ਬਾਕਾਇਦਾ ਪੰਜ ਵੇਲੇ ਨਮਾਜ਼ ਪੜ੍ਹਦੇ ਰਹੇ ਹੋ।' ਆਪ ਨੇ ਆਖਿਆ, 'ਮੈਨੂੰ ਇਸ ਦੀ ਕੋਈ ਹੋਸ਼ ਨਹੀਂ ਹੈ' ਮਗਰੋਂ ਇਸ ਮਸਲੇ ਉੱਤੇ ਵਾਦ-ਵਿਵਾਦ ਹੁੰਦਾ ਰਿਹਾ। ਕੋਈ ਆਖੇ ਕਿ ਬੇਹੋਸ਼ੀ ਵਿਚ ਪੜ੍ਹੀ ਨਮਾਜ਼ ਕਿਸ ਕੰਮ! ਕੋਈ ਆਖੇ ਨਮਾਜ਼ ਹੈ ਹੀ ਉਹ ਜਿਸ ਵਿਚ ਨਮਾਜ਼ੀ ਬੇਖ਼ੁਦ ਹੋ ਜਾਵੇ। ਅਖ਼ੀਰ ਗੱਲ ਸ਼ੇਖ਼ ਮੁਹੰਮਦ ਈਸਾ ਕੋਲ ਪੁੱਜੀ। ਆਪ ਨੇ ਫ਼ਤਵਾ ਦਿੱਤਾ ਕਿ ਅਸਲੀ ਨਮਾਜ਼ ਤਾਂ ਇਹੀ ਸੀ ਜੋ ਬੇਖ਼ੁਦੀ ਵਿਚ ਇਨ੍ਹਾਂ ਤੋਂ ਪੜ੍ਹੀ ਜਾ ਚੁੱਕੀ ਹੈ, ਹਾਂ ਸ਼ਰ੍ਹਾ ਦੇ ਹਿਸਾਬ ਇਨ੍ਹਾਂ ਨੂੰ ਨਮਾਜ਼ ਫੇਰ ਪੜ੍ਹਨੀ ਚਾਹੀਦੀ ਹੈ।

ਬੁੱਲ੍ਹੇ ਉੱਤੇ ਵੀ ਕਈ ਵੇਰ ਇਸ ਤਰ੍ਹਾਂ ਦੀ ਬੇਹੋਸ਼ੀ ਤੇ ਮਸਤੀ ਦਾ ਆਲਮ ਤਾਰੀ ਹੋ ਜਾਂਦਾ ਸੀ। ਮੌਲਵੀ ਮੌਲਾ ਬਖਸ਼ ਕੁਸ਼ਤਾ[1] ਨੇ ਲਿਖਿਆ ਹੈ ਕਿ, 'ਸ਼ਾਹ ਅਨਾਇਤ ਜਿਨ੍ਹਾਂ ਦਿਨਾਂ ਵਿਚ ਬੁੱਲ੍ਹੇ ਸ਼ਾਹ ਨਾਲ ਨਾਰਾਜ਼ ਸਨ, ਇਨ੍ਹਾਂ ਦਿਨਾਂ ਦੀ ਗੱਲ ਹੈ ਕਿ ਬੁੱਲ੍ਹੇ ਸ਼ਾਹ ਇਕ ਵਾਰੀ ਵਟਾਲੇ ਗਏ ਅਤੇ ਓਥੇ ਮਸਤੀ ਵਿਚ ਕਹਿਣਾ ਸ਼ੁਰੂ ਕੀਤਾ ਕਿ ਮੈਂ ਅੱਲਾਹ ਹਾਂ। ਲੋਕ ਉਨ੍ਹਾਂ ਨੂੰ ਮੀਆਂ ਸਾਹਿਬ ਗੱਦੀ ਵਾਲੇ ਪਾਸ ਲੈ ਗਏ। ਜਦ ਉੱਥੇ ਵੀ ਆਪ ਨੇ ਏਹੋ ਸ਼ਬਦ ਆਖੇ ਤਾਂ ਉਨ੍ਹਾਂ ਨੇ ਫ਼ੁਰਮਾਇਆ 'ਸੱਚ ਕਹਿੰਦਾ ਹੈਂ ਤੂੰ ਅੱਲਾ, ਭਾਵ ਕੱਚਾ ਹੈਂ। ਸ਼ਾਹ ਅਨਾਇਤ ਪਾਸ ਜਾ ਕੇ ਪੱਕ ਆ।' ਮੌਲਾ ਬਖ਼ਸ਼ ਕੁਸ਼ਤਾ ਅੱਗੇ ਚੱਲ ਕੇ ਲਿਖਦੇ ਹਨ ਕਿ ਏਸੇ ਮਸਤੀ ਦੀ ਹਾਲਤ ਵਿਚ ਇਕ ਵਾਰੀ ਆਪ ਆਲਮ ਪੁਰ ਕੋਟਲਾ ਗਏ। ਜਦ ਜੁਮੇਂ ਦੀ ਨਮਾਜ਼ ਦਾ ਸਮਾਂ ਹੋਇਆ ਤਾਂ ਆਪ ਤਕਬੀਰ ਕਹਿਣ ਲਈ ਖੜ੍ਹੇ ਹੋਏ ਅਤੇ ਹੌਲੀ ਜੇਹੀ ਆਖਿਆ, 'ਅੱਲਾਹ!' ਬੁੱਲ੍ਹੇ ਦੇ ਕਲਾਮ ਵਿਚ ਥਾਂ ਥਾਂ ਇਸ ਬੇਖ਼ੁਦੀ ਦਾ ਪ੍ਰਗਟਾਅ ਮਿਲਦਾ ਹੈ—

ਜਾਂ ਪੀਆ ਮੇਰੇ ਘਰ ਆਇਆ,
ਭੁੱਲ ਗਿਆ ਮੈਨੂੰ ਸ਼ਰ੍ਹਾ ਵਕਾਇਆ,
ਹਰ ਮਜ਼ਹਰ ਵਿਚ ਉਹਾਂ ਦਿਸਦਾ,
ਅੰਦਰ ਬਾਹਰ ਜਲਵਾ ਜਿਸਦਾ,
ਲੋਕਾਂ ਖ਼ਬਰ ਨਾ ਕਾਏ।
ਰੋਜ਼ੇ, ਹੱਜ, ਨਿਮਾਜ਼ ਨੀ ਮਾਏ।

ਆਖਦੇ ਹਨ ਕਿ ਕਿਆਮਤ ਦੇ ਦਿਨ ਅੱਲ੍ਹਾਹ ਤਆਲਾ ਹੁਕਮ ਦੇਵੇਗਾ ਕਿ ਮਜਨੂੰ ਨੂੰ ਹਾਜ਼ਰ ਕਰੋ। ਜਦੋਂ ਮਜਨੂੰ ਹਾਜ਼ਰ ਹੋ ਜਾਵੇਗਾ ਤਾਂ ਰੱਬੀ ਹੁਕਮ ਹੋਵੇਗਾ ਕਿ ਜੇਹੜੇ ਔਲੀਆ ਅੰਬੀਆ ਮੇਰੀ ਮੁਹੱਬਤ ਦਾ ਦਮ ਭਰਦੇ ਰਹੇ ਹਨ ਉਨ੍ਹਾਂ ਨੂੰ ਵੀ ਹਾਜ਼ਰ ਕਰੋ ਤੇ ਇਨ੍ਹਾਂ ਨੂੰ ਮਜਨੂੰ ਦੇ ਨਾਲ ਖੜ੍ਹਾ ਕਰੋ। ਜਦੋਂ ਰੱਬ ਦੇ ਪਿਆਰੇ ਵਲੀ, ਫ਼ਕੀਰ ਆਦਿ ਮਜਨੂੰ ਦੇ ਕੋਲ ਖੜ੍ਹੇ ਹੋ ਜਾਣਗੇ ਤਾਂ ਉਨ੍ਹਾਂ ਨੂੰ ਹੁਕਮ ਹੋਵੇਗਾ, 'ਵੇਖੋ, ਮੁਹੱਬਤ

[1] ਪੰਜਾਬ ਦੇ ਹੀਰੇ, ਪੰ. 56

ਇਹ ਹੁੰਦੀ ਹੈ ਜਿਵੇਂ ਮਜਨੂੰ ਦੀ ਸੀ; ਜਦੋਂ ਤੀਕ ਜੀਉਂਦਾ ਰਿਹਾ ਲੈਲਾ ਦੀ ਦੋਸਤੀ ਤੇ ਮੁਹੱਬਤ ਵਿਚ ਗ਼ਰਕ ਰਿਹਾ, ਜਦੋਂ ਮਰਿਆ ਤਾਂ ਇਸੇ ਵਿਚ ਗ਼ਰਕ ਸੀ ਅਤੇ ਹੁਣ ਜਦੋਂ ਉਠਿਆ ਹੈ ਤਾਂ ਇਸੇ ਵਿਚ ਗ਼ਰਕ ਹੈ। ਏਸੇ ਦੀਵਾਨਗੀ ਦੇ ਪ੍ਰਥਾਇ ਕਿਸੇ ਨੇ ਕਿੰਨਾ ਸੁਹਣਾ ਆਖਿਆ ਹੈ :

ਦੀਵਾਨਾ ਕੁਨੀ ਹਰ ਦੋ ਜਹਾਨਸ਼ ਬਖ਼ਸ਼ੀ,
ਦੀਵਾਨਾਇ ਤੋ ਹਰ ਦੋ ਜਹਾਂ ਰਾ ਚਿਹ ਕੁਨਦ।[1]

ਅਰਥਾਤ : ਦੀਵਾਨਾ ਬਣਾ ਕੇ ਤੂੰ ਦੋ ਜਹਾਨ ਬਖ਼ਸ਼ ਦਿੱਤੇ। ਤੇਰੇ ਦੀਵਾਨੇ ਨੇ ਦੋਵਾਂ ਜਹਾਨਾਂ ਨੂੰ ਕੀ ਕਰਨਾ ਹੈ!

ਬੁੱਲ੍ਹੇ ਦੀ ਮਸਤੀ ਤੇ ਦੀਵਾਨਗੀ ਵੀ ਉਸ ਦੇ ਮੂੰਹ ਚੜ੍ਹ ਕੇ ਕਈ ਵੇਰ ਇੰਜ ਬੋਲ ਉਠਦੀ ਸੀ—

ਨਾ ਮੈਂ ਮੋਮਨ ਨਾ ਮੈਂ ਕਾਫ਼ਰ, ਨਾ ਸੱਯਦ ਨਾ ਸੈਦ।
ਚੌਦ੍ਹੀਂ ਤਬਕੀਂ ਸੈਰ ਅਸਾਡਾ, ਕਿਤੇ ਨਾ ਹੋਂਦਾ ਕੈਦ।

ਇਹੀ ਵਚਨ ਬੁੱਲ੍ਹੇ ਨੇ ਇਕ ਹੋਰ ਥਾਂ ਇੰਜ ਆਖੇ ਸਨ—

ਨਾ ਮੈਂ ਮੋਮਨ ਵਿਚ ਮਸੀਤਾਂ,
ਨਾ ਮੈਂ ਵਿਚ ਕੁਫ਼ਰ ਦੀਆਂ ਰੀਤਾਂ,
ਨਾ ਮੈਂ ਪਾਕਾਂ ਵਿਚ ਪਲੀਤਾਂ,
ਨਾ ਮੈਂ ਮੂਸਾ, ਨਾ ਫ਼ਰਔਨ,
ਬੁੱਲ੍ਹਾ ਕੀ ਜਾਣਾ ਮੈਂ ਕੌਣ।

ਹੋ ਸਕਦਾ ਹੈ ਬੁੱਲ੍ਹੇ ਨੇ ਉਪਰੋਕਤ ਦਾਰਸ਼ਨਿਕਤਾ ਮੌਲਾਨਾ ਰੂਮ[2] ਤੋਂ ਪ੍ਰਭਾਵਤ ਹੋ ਕੇ ਅਪਣਾਈ ਹੋਵੇ, ਕਿਉਂਕਿ ਹਜ਼ਰਤ ਰੂਮ ਵੀ ਫ਼ੁਰਮਾਉਂਦੇ ਹਨ :

---

1. دیوانہ کنی ہر دو جہانش بخشی
دیوانۂ تو ہر دو جہاں را چہ کند

---

2. در عشق نہ پیدا و نہ پنہانم من
چیزے عجبم نہ جسم نے جانم من
فی الجملہ کافر و مسلمانم من
در ہر چہ نگاہ مے کنم آنم من
— رباعی مولانا روم

ਦਰ ਇਸ਼ਕ ਨ ਪੈਦਾ-ਓ-ਨ ਪਿਨਹਾਨਮ ਮਨ।
ਚੀਜ਼ੇ ਅਜਬਮ ਨ ਜਿਸਮ ਨੇ ਜਾਨਮ ਮਨ।
ਫਿਲ ਜੁਮਲਾ ਨ ਕਾਫ਼ਰ-ਓ-ਮੁਸਲਮਾਨਮ ਮਨ।
ਦਰ ਹਰ ਚਿਹ ਨਿਗਾਹ ਮੇ ਕੁਨੰਮ ਆਨਮ ਮਨ।

—ਰੁਬਾਈ ਮੌਲਾਨਾ ਰੂਮ

ਮਾਲਕ ਦੇ ਰੰਗ ਵਿਚ ਰੰਗੇ ਫ਼ਕੀਰਾਂ ਨੂੰ ਸੰਸਾਰ ਦੀ ਹਰ ਵਸਤੂ ਤੇ ਹਰ ਨਜ਼ਾਰੇ ਵਿਚੋਂ ਆਪਣੇ ਮਹਿਬੂਬ ਦਾ ਖਿੜਿਆ ਚਿਹਰਾ ਦਿੱਸਦਾ ਹੈ। ਵੱਖਰੇ ਵੱਖਰੇ ਨਾਂ ਉਨ੍ਹਾਂ ਨੂੰ ਭੁਲੇਖੇ ਵਿਚ ਨਹੀਂ ਪਾ ਸਕਦੇ। ਮੌਲਾਨਾ ਜਾਮੀ ਨੇ ਆਖਿਆ ਹੈ ਕਿ ਸਾਰੀ ਦੁਨੀਆਂ ਨੂੰ ਇਕ ਸ਼ੀਸ਼ਾ, ਇਕ ਦਰਪਣ ਫ਼ਰਜ਼ ਕਰੋ ਅਤੇ ਇਸ ਵਿਚ ਹਮੇਸ਼ਾ ਸੱਚ ਦੀ ਖ਼ੂਬਸੂਰਤੀ ਨੂੰ ਵੇਖਦੇ ਰਹੋ। ਇਸ ਕਸਬ ਵਿਚ ਇਸ ਤਰ੍ਹਾਂ ਗ਼ਲਤਾਨ ਹੋ ਜਾਓ ਕਿ ਹਰ ਘੜੀ ਇਹ ਦਿਲ ਤੇ ਅੱਖਾਂ ਤੋਂ ਉਹਲੇ ਨਾ ਹੋਵੇ ਤੇ ਹਮੇਸ਼ਾ ਖ਼ਿਆਲ ਵਿਚ ਰਹੇ।[1] ਬਿਲਕੁਲ ਏਸੇ ਸਿਧਾਂਤ ਦਾ ਧਾਰਨੀ ਬੁੱਲ੍ਹਾ ਹੈ ਜਦ ਉਹ ਆਖਦਾ ਹੈ—

ਭੇਡਾਂ ਬਕਰੀਆਂ ਚਾਰਨ ਵਾਲਾ,
ਉੱਠ ਮੱਝੀਆਂ ਦਾ ਕਰੇ ਸੰਭਾਲਾ,
ਰੂੜੀ ਉੱਤੇ ਗੱਦੋਂ ਚਾਰੇ,
        ਉਹ ਵੀ ਵਾਗੀ ਗਾਈ ਦਾ।
        ਸਭ ਇਕੋ ਰੰਗ ਕਪਾਹੀ ਦਾ।
ਬੁੱਲ੍ਹੇ ਸ਼ੌਹ ਕੀ ਜ਼ਾਤ ਕੀ ਪੁਛਨੈਂ,
        ਸ਼ਾਕਰ ਹੋ ਰਜ਼ਾਈ ਦਾ।
ਜੇ ਤੂੰ ਲੋੜੇਂ ਬਾਗ਼ ਬਹਾਰਾਂ,
        ਚਾਕਰ ਰਹੁ ਅਰਾਈਂ ਦਾ।
        ਸਭ ਇਕੋ ਰੰਗ ਕਪਾਹੀ ਦਾ।

ਬੁੱਲ੍ਹੇ ਦੇ ਮੂੰਹ ਆਈ 'ਬਾਤ' 'ਰਹਿੰਦੀ' ਨਹੀਂ ਏਸੇ ਲਈ ਉਹ ਨਿਸ਼ੰਗ ਤੇ ਮਸਤ ਹੋ ਕੇ ਆਖਦਾ ਹੈ—

---

اے خنک جانے کہ او در ہر آئینہ
دیدہ روئے یار خود را آئینہ
جامی

ੳ) ਬੁੱਲਿਆ ਧਰਮਸਾਲਾ ਧੜਵਾਈ ਰਹਿੰਦੇ, ਠਾਕਰ ਦੁਆਰੇ ਠੱਗ
ਵਿਚ ਮਸੀਤਾਂ ਕੁਸੱਤੀਏ ਰਹਿੰਦੇ, ਆਸ਼ਕ ਰਹਿਣ ਅਲੱਗ।

—ਦੋਹੜੇ

ਅ) ਬੁੱਲ੍ਹਿਆ ਮੁੱਲਾਂ ਤੇ ਮਸਾਲਚੀ, ਦੋਹਾਂ ਇਕੋ ਚਿੱਤ।
ਲੋਕਾਂ ਕਰਦੇ ਚਾਨਣਾ, ਆਪ ਹਨੇਰੇ ਨਿੱਤ।

—ਦੋਹੜੇ

ਹੋਰ ਤਾਂ ਹੋਰ ਉਹ ਰੱਬ ਨੂੰ 'ਠੱਗਾਂ ਦੇ ਠੱਗ' ਦੀ ਉਪਾਧੀ ਨਾਲ ਨਿਵਾਜਦਾ ਹੋਇਆ ਆਖਦਾ ਹੈ—

ਬੁੱਲ੍ਹਿਆ ਪੀ ਸ਼ਰਾਬ ਤੇ ਖਾ ਕਬਾਬ,
ਹੇਠ ਬਾਲ ਹੱਡਾਂ ਦੀ ਅੱਗ।
ਚੋਰੀ ਕਰ ਤੇ ਭੰਨ ਘਰ ਰੱਬ ਦਾ,
ਓਸ ਠੱਗਾਂ ਦੇ ਠੱਗ ਨੂੰ ਠੱਗ।

—ਦੋਹੜੇ

ਨਮਾਜ਼ਾਂ ਨੂੰ ਭੱਠ ਤੇ ਰੋਜ਼ਿਆਂ ਨੂੰ ਚਿੱਕੜ ਆਖਣਾ ਅਥਵਾ ਕਲਮੇ ਦੇ ਸਿਰ ਸਿਆਹੀ ਫੇਰਨੀ ਕਿੰਨੇ ਲਾਧੜਕ ਆਦਮੀ ਦਾ ਕੰਮ ਹੈ—

ਭਠ ਨਮਾਜ਼ਾਂ ਤੇ ਚਿੱਕੜ ਰੋਜ਼ੇ,
ਕਲਮੇ ਤੇ ਫਿਰ ਗਈ ਸਿਆਹੀ।
ਬੁੱਲ੍ਹਾ ਸ਼ਾਹ ਸ਼ਹੁ ਅੰਦਰ ਮਿਲਿਆ,
ਭੁੱਲੀ ਫਿਰੇ ਲੋਕਾਈ।

—ਦੋਹੜੇ

ਫੇਰ ਮੁਲਾਣਿਆਂ ਤੇ ਕਾਜ਼ੀਆਂ ਨੂੰ ਦੁਨੀਆਂ ਦੇ ਉਹ ਠੱਗ ਆਖ ਦਿੱਤਾ ਹੈ ਜਿਨ੍ਹਾਂ ਨੇ ਚਾਰ ਚੁਫੇਰੇ ਜਾਲ ਲਾਏ ਹੋਏ ਹਨ ਗੰਢ ਦੇ ਪੂਰਿਆਂ ਤੇ ਅਕਲ ਦੇ ਅੰਨ੍ਹਿਆਂ ਨੂੰ ਫਾਹੁਣ ਲਈ—

ਮੁੱਲਾਂ ਕਾਜ਼ੀ ਸਾਨੂੰ ਰਾਹ ਬਤਾਵਣ,
ਦੇਣ ਭਰਮ ਦੇ ਫੇਰੀ।
ਇਹ ਤਾਂ ਠਗ ਜਗਤ ਦੇ,
ਜਿਹਾ ਲਾਵਣ ਜਾਲ ਚੁਫੇਰੀ।
ਕਰਮ ਸ਼ਰ੍ਹਾ ਦੇ ਧਰਮ ਬਤਾਵਣ,
ਸੰਗਲ ਪਾਵਣ ਪੈਰੀਂ।
ਜ਼ਾਤ ਮਜ਼ਹਬ ਇਹ ਇਸ਼ਕ ਨਾ ਪੁੱਛਦਾ,
ਇਸ਼ਕ ਸ਼ਰ੍ਹਾ ਦਾ ਵੈਰੀ।

—ਕਾਫ਼ੀਆਂ

ਸ਼ਰ੍ਹੀਅਤ[1], ਹਕੀਕਤ[2], ਤਰੀਕਤ[3], ਤੇ ਮਾਅਰਫ਼ਤ[4] ਦੀਆਂ ਰੂਹਾਨੀ ਮੰਜ਼ਲਾਂ ਦਾ ਜ਼ਿਕਰ ਵੀ ਬੁੱਲ੍ਹੇ ਵਿਚ ਮਿਲਦਾ ਹੈ। ਬੁੱਲ੍ਹੇ ਨੇ ਸ਼ਰੀਅਤ ਨੂੰ ਦਾਈ ਆਖਿਆ ਹੈ ਤੇ ਹਕੀਕਤ ਨੂੰ ਮਾਈ। ਇਨ੍ਹਾਂ ਤੋਂ ਮਗਰੋਂ ਤਰੀਕਤ ਤੇ ਮਾਅਰਫ਼ਤ ਦੀਆਂ ਮੰਜ਼ਲਾਂ ਦਾ ਜ਼ਿਕਰ ਕਰਦਾ ਹੋਇਆ ਬੁੱਲ੍ਹੇ ਸ਼ਾਹ ਆਖਦਾ ਹੈ—

ਸ਼ਰੀਅਤ ਸਾਡੀ ਦਾਈ ਏ,
ਹਕੀਕਤ ਸਾਡੀ ਮਾਈ ਏ,
ਅੱਗੋਂ ਹੱਕ ਤਰੀਕਤ ਆਈ ਏ,
ਅਤੇ ਮਾਅਰਫਤੋਂ ਕੁਝ ਪਾਇਆ ਹੈ।

## ੲ) ਤਦਰੂਪਤਾ

ਤਦਰੂਪਤਾ ਵਿਚ 'ਮੈਂ' ਤੇ 'ਤੂੰ' ਦਾ ਭੇਦ ਮਿਟ ਜਾਂਦਾ ਹੈ। ਸਾਧਕ ਜਾਂ ਅਭਿਆਸੀ 'ਤੂੰ ਤੂੰ' ਕਰਦਾ ਹੋਇਆ 'ਤੂੰ' ਰੂਪ ਹੀ ਹੋ ਜਾਂਦਾ ਹੈ ਤੇ ਉਸ ਦਾ ਆਪਾ 'ਤੂੰ' ਵਿਚ ਲੀਨ ਹੋ ਜਾਂਦਾ ਹੈ। ਇਸੇ ਨੂੰ ਅਭੇਦਤਾ ਦੀ ਅਵਸਥਾ ਆਖਦੇ ਹਨ। ਇਹੀ ਫ਼ਨਾ ਦੀ ਮੰਜ਼ਲ ਹੈ ਜਿਸ ਉੱਤੇ ਅੱਪੜ ਸਾਧਕ ਆਖਦਾ ਹੈ—

ਰਾਂਝਾ ਰਾਂਝਾ ਕਰਦੀ ਨੀ,
ਮੈਂ ਆਪੇ ਰਾਂਝਾ ਹੋਈ।
ਸੱਦੋ ਨੀ ਮੈਨੂੰ ਧੀਦੋ ਰਾਂਝਾ,
ਹੀਰ ਨਾ ਆਖੋ ਕੋਈ।
ਰਾਂਝਾ ਮੈਂ ਵਿਚ, ਮੈਂ ਰਾਂਝੇ ਵਿਚ
ਹੋਰ ਖ਼ਿਆਲ ਨਾ ਕੋਈ।
ਮੈਂ ਨਹੀਂ ਉਹ ਆਪ ਹੈ,
ਆਪਣੀ ਆਪ ਕਰੇ ਦਿਲਜੋਈ।

---

[1] ਸ਼ਰ੍ਹੀਅਤ : ਧਾਰਮਕ ਸਿਧਾਂਤਾਂ ਦਾ ਸੰਗ੍ਰਹਿ ਜਾਂ ਰੱਬ ਤੀਕ ਪੁੱਜਣ ਦਾ ਰਾਹ ਸ਼ਰ੍ਹਾ ਜਾਂ ਸ਼ਰ੍ਹੀਅਤ ਹੈ। ਇਹ ਉਹ ਰਾਹ ਹੈ ਜਿਸ ਦਾ ਭੇਤ ਰੱਬ ਨੇ ਪੈਗ਼ੰਬਰਾਂ ਨੂੰ ਦਿੱਤਾ ਤੇ ਉਨ੍ਹਾਂ ਨੇ ਅੱਗੇ ਆਪਣੀ ਉੱਮਤ ਨੂੰ ਦੱਸਿਆ।

[2] ਹਕੀਕਤ : ਅਸਲੀਅਤ, ਖ਼ੁਦਾ ਦੀ ਅਸਲ ਜ਼ਾਤ, ਜ਼ਾਤੇ-ਇਲਾਹੀ।

[3] ਤਰੀਕਤ : ਇਹ ਸ਼ਰੀਅਤ ਤੋਂ ਵਿਪ੍ਰੀਤ ਹੈ ਕਿਉਂਕਿ ਸ਼ਰੀਅਤ ਵਿਚ ਹਿੰਦੂ-ਮੱਤ ਦੇ ਕਰਮ-ਕਾਂਡੀ ਜੀਵਨ ਵਾਂਗ ਬਾਹਰ ਮੁਖੀ ਸੁੱਚਮ ਤੇ ਸੋਧ ਅਥਵਾ ਰਸਮਾਂ-ਰਿਵਾਜਾਂ ਉੱਤੇ ਜ਼ੋਰ ਹੈ ਪਰ ਤਰੀਕਤ ਜ਼ਾਹਿਰ ਦੇ ਉਲਟ ਬਾਤਨ ਜਾਂ ਅੰਦਰ ਦੀ ਸਫ਼ਾਈ ਉੱਤੇ ਜ਼ੋਰ ਦਿੰਦੀ ਹੈ।

[4] ਮਾਅਰਫ਼ਤ : ਮਾਅਰਫ਼ਤ ਦੇ ਅਰਥ ਹਨ ਪਛਾਣ, ਸ਼ਨਾਖ਼ਤ, ਬ੍ਰਹਮ-ਗਿਆਨ।

ਇਕ ਉਰਦੂ ਸ਼ਾਇਰ ਨੇ ਇਸ ਤਦਰੂਪ ਅਵਸਥਾ ਬਾਰੇ ਬੜੇ ਸੁੰਦਰ ਸ਼ਬਦਾਂ ਵਿਚ ਲਿਖਿਆ ਹੈ—

ਸ਼ਮ੍ਹਾ ਰੂ ਜਲਵਾ ਕੁਨਾਂ ਥਾ ਮੁਝੇ ਮਾਲੂਮ ਨਾ ਥਾ।
ਸਾਫ਼ ਪਰਦੇ ਮੇਂ ਇਆਂ ਥਾ ਮੁਝੇ ਮਾਲੂਮ ਨਾ ਥਾ।
ਗੁਲ ਮੇਂ ਬੁਲਬੁਲ ਮੇਂ ਹਰ ਏਕ ਸ਼ਾਖ਼ ਮੇਂ ਪੱਤੇ ਮੇਂ,
ਜਾ ਬਜਾ ਉਸ ਕਾ ਨਿਸ਼ਾਂ ਥਾ ਮੁਝੇ ਮਾਲੂਮ ਨਾ ਥਾ।
ਏਕ ਮੁਦਤ ਹਰਮ-ਓ-ਦੈਰ ਮੇਂ ਢੂੰਡਾ ਨਾਹੱਕ,
ਸੈਂਬਰ ਬਰ ਮੇਂ ਨਿਹਾਂ ਥਾ ਮੁਝੇ ਮਾਲੂਮ ਨਾ ਥਾ।
ਬਾਅਜ਼ ਹਸਤੀ ਮੌਹੂਮ ਕੋ ਸਮਝੇ ਥੇ ਘਰ,
ਔਰ ਵਤਨ ਅਪਨਾ ਜਹਾਂ ਥਾ ਮੁਝੇ ਮਾਲੂਮ ਨਾ ਥਾ।
ਸੱਚ ਤੋ ਯਹਿ ਹੈ ਕਿ ਸਿਵਾ ਯਾਰ ਕੇ ਜੋ ਕੁਛ ਥਾ ਹਯਾਤ,
ਵਹਿਮ ਥਾ, ਸ਼ੱਕ ਥਾ, ਗੁਮਾਂ ਥਾ ਮੁਝੇ ਮਾਲੂਮ ਨਾ ਥਾ।[1]

ਪਹਿਲਾਂ ਉਹ ਕੁਲ-ਮਾਲਕ ਇਕੱਲਾ ਸੀ। ਉਸ ਨੇ ਅਨੇਕ ਹੋਣਾ ਚਾਹਿਆ। ਉਸ ਦੀ ਅਨੇਕਤਾ ਵਿਚੋਂ ਏਕਤਾ ਦੇ ਦਰਸ਼ਨ ਕਰਦਿਆਂ ਬੁੱਲ੍ਹੇ ਨੇ ਕਿਹਾ ਹੈ :

ਹੁਣ ਮੈਂ ਲਖਿਆ ਸੋਹਣਾ ਯਾਰ,
ਜਿਸ ਦੇ ਹੁਸਨ ਦਾ ਗਰਮ ਬਾਜ਼ਾਰ।

---

شمع رُو جلوہ کناں تھا مجھے معلوم نہ تھا
صاف پردے میں عیاں تھا مجھے معلوم نہ تھا
گُل میں بُلبُل میں ہر ایک شاخ میں پتّے میں
جا بجا اُس کا نشان تھا مجھے معلوم نہ تھا
ایک مُدّت حرم و دیر میں ڈھونڈا ناحق
سیمبر بر میں نہاں تھا مجھے معلوم نہ تھا
بعض ہستی موہوم کو سمجھے تھے گھر
اور وطن اپنا جہاں تھا مجھے معلوم نہ تھا
سچ تو یہ ہے کہ سوا یار کے جو کچھ تھا حیات
وہم تھا شک تھا گماں تھا مجھے معلوم نہ تھا

..... ਜੇ ਕੋਈ ਉਸ ਨੂੰ ਲਖਿਆ ਚਾਹੇ,
ਬਾਝ ਵਸੀਲੇ ਲਖਿਆ ਨਾ ਜਾਏ।
ਸ਼ਾਹ ਅਨਾਇਤ ਭੇਦ ਬਤਾਏ, ਤਾਂ ਖੁੱਲ੍ਹ ਅਸਰਾਰ।

'ਕਾਨੂੰਨੇ ਇਸ਼ਕ' ਦੇ ਕਰਤਾ ਨੇ ਲਿਖਿਆ ਹੈ ਕਿ ਜਦੋਂ ਸੱਚ ਦਾ ਖੋਜੀ ਜਾਂ ਤਾਲਿਬੇ ਸਾਦਿਕ ਆਪਣੇ ਮੁਰਸ਼ਦ ਵਿਚ ਅਭੇਦ ਹੋ ਗਿਆ ਜਾਂ ਆਪਣੇ ਰਸੂਲ ਵਿਚ ਫ਼ਨਾ ਹੋ ਗਿਆ ਤਾਂ ਨਬੀ ਦੇ ਨੂਰ ਨਾਲ ਜਾਂ ਰਸੂਲ ਦੇ ਪ੍ਰਕਾਸ਼ ਨਾਲ ਉਸਦੇ ਦਿਲ ਦੀਆਂ ਅੱਖਾਂ ਜਗਮਗਾ ਉਠੀਆਂ। ਉਸ ਨੂੰ ਪਤਾ ਲੱਗ ਗਿਆ ਕਿ ਮਾਲਿਕ-ਕੁੱਲ ਚਾਨਣ ਹੀ ਚਾਨਣ, ਨੂਰ ਹੀ ਨੂਰ ਤੇ ਤਜੱਲੀ ਹੀ ਤਜੱਲੀ ਹੈ। ਕਰਤਾ ਦੇ ਅਸਲ ਸ਼ਬਦ ਇਸ ਪ੍ਰਕਾਰ ਹਨ—

'ਜਬ ਤਾਲਬੇ ਸਾਦਿਕ ਫ਼ਨਾਫ਼ਿਲਰਸੂਲ ਹੋ ਗਿਆ ਔਰ ਨੂਰੇ ਰਬੀ ਸੇ ਇਸ ਕੇ ਦਿਲ ਕੀ ਆਂਖੇਂ ਮੁਨੱਵਰ ਹੁਈਂ ਤੋ ਇਸ ਕੋ ਯਹਿ ਨਜ਼ਰ ਆਨੇ ਲਗਾ ਕਿ ਅੱਲਾਹ 'ਨੂਰ-ਅਲ-ਇਸਮਵਾਤ-ਓ-ਅਲ-ਅਰਜ਼' ਹੈ ਔਰ ਫਿਰ ਕਹਿਨੇ ਲਗਾ—

ਦਰ ਕੁਨ ਵ ਮਕਾਨ ਨੇਸਤ ਇਆਂ ਜੁਜ਼ ਯਕ ਨੂਰ[1]

ਬੁੱਲ੍ਹਾ ਵੀ ਆਖਦਾ ਹੈ :

ਅਲਫ਼ ਅੱਲਾਹ ਨਾਲ ਰੱਤਾ ਦਿਲ ਮੇਰਾ,
ਮੈਨੂੰ ਬੇ ਦੀ ਖ਼ਬਰ ਨਾ ਕਾਈ।

ਅਲਫ਼ ਦੇ ਅਰਥ 'ਜ਼ਾਤੇ ਹੱਕ' ਹਨ। ਦੂਜੇ ਸ਼ਬਦਾਂ ਵਿਚ ਅਲਫ਼ ਅੱਲਾਹ ਦੀ ਜ਼ਾਤ ਲਈ ਸੰਖੇਪ ਇਕ ਅੱਖਰ ਹੈ। ਜਿਵੇਂ ਭਾਰਤ ਵਿਚ ਊੜਾ ਜਾਂ ਓਮ ਪਰਮਾਤਮਾ ਦਾ ਪ੍ਰਤੀਕ ਅੱਖਰ ਹੈ ਏਵੇਂ ਹੀ ਅਲ ਵੀ ਅੱਲਾਹ ਦੀ ਜ਼ਾਤ[2] ਦਾ ਪ੍ਰਤੀਕ ਹਰਫ਼ ਹੈ। 'ਅਲਫ਼'

---

جب طالب صادق فانی الرسول ہوگیا اور نور نبی سے اسکے دل کی آنکھیں منور ہوئیں تو اسکو یہ نظر آنے لگا - کہ اللہ نور السموات والارض ہے اور پھر کہنے لگا -
در کن و مکان نیست عیاں جز یک نور
ظاہر شد آں نور یا نواع ظہور
حسن نور و تنوع ظہورش عالم
توحید ہمیں است دگر وہم و غرور
قانون عشق - حصہ دوئم - اللہ والے کی قومی دوکان لاہور - صفحہ ۱۵۴

درحساب ابجد الف یک ب دو
دور ابجد عشق الف او بے تو (میری حسینی)
الف ذات حق کو کہتے ہیں اور ب ذات عالم کو - ذات حق وجود مطلق ہے
اور ذات عالم عدم مطلق
قانون عشق - اللہ والے کی قومی دوکان لاہور - صفحہ ۲۰۴

ਅੱਲਾਹ ਦੀ ਜ਼ਾਤ ਹੈ ਤੇ 'ਬੇ' ਜ਼ਾਤੇ-ਆਲਿਮ ਹੈ ਜਾਂ ਦੁਨੀਆਂ ਦੀ ਜ਼ਾਤ ਹੈ।

ਅਲਫ਼ ਬਾਰੇ ਹਜ਼ਰਤ ਅਜ਼ੀਜ਼ੁੱਦੀਨ ਕਾਸਤੀ ਨੇ ਚੋਖੀ ਤੇ ਭਰਪੂਰ ਵਿਚਾਰ ਕੀਤੀ ਹੈ। ਉਸ ਦੀ ਵਿਚਾਰ ਨੂੰ ਸੰਖੇਪ ਸ਼ਬਦਾਂ ਵਿਚ ਇਸ ਪ੍ਰਕਾਰ ਪੇਸ਼ ਕਰ ਸਕਦੇ ਹਾਂ—

ਅਲਫ਼ ਦੋ ਤਰ੍ਹਾਂ ਦਾ ਹੈ— ਇਕ ਲਫ਼ਜ਼ੀ ਇਕ ਖ਼ਤੀ। ਅਲਫ਼ ਲਫ਼ਜ਼ੀ ਅਦੁੱਤੀ ਤੇ ਆਜ਼ਾਦ ਹੈ ਅਤੇ ਅਲਫ਼ ਖ਼ਤੀ ਸ਼ਕਲਾਂ ਤੇ ਸੂਰਤਾਂ ਵਿਚ ਕੈਦ ਰਹਿਣ ਵਾਲਾ ਹੈ। ਅਲਫ਼ ਲਫ਼ਜ਼ੀ ਹਕੀਕਤ ਹੈ। ਮੌਲਾਨਾ ਜਾਮੀ ਨੇ ਆਖਿਆ ਹੈ ਕਿ ਅਲਫ਼ ਤੋਂ ਮੁਰਾਦ ਉਹ ਸਿੱਧੀ ਰੇਖਾ ਨਹੀਂ ਹੈ ਜੋ ਫੱਟੀ 'ਤੇ ਲਿਖੀ ਜਾਂਦੀ ਹੈ ਤੇ ਸਭ ਤੋਂ ਪਹਿਲਾਂ ਵਾਹੀ ਜਾਂਦੀ ਹੈ। ਅਲਫ਼ ਉਹ ਆਵਾਜ਼ ਵੀ ਨਹੀਂ ਹੈ ਜੋ ਜ਼ੇਰਾਂ, ਜ਼ਬਰਾਂ ਤੇ ਪੇਸ਼ਾਂ ਲੱਗ ਕੇ ਫੱਟੀ ਉੱਤੇ ਲਿਖੀ ਵੱਖ ਵੱਖ ਆਵਾਜ਼ਾਂ ਵਿਚ ਬਦਲ ਜਾਂਦੀ ਹੈ ਬਲਕਿ ਇਹ ਤਾਂ ਹਰ ਰਾਗ ਦੀਆਂ ਸੁਰਾਂ ਦੀ ਜਾਨ ਹੈ ਤੇ ਜਿਸ ਬਿਨਾਂ ਨਾ ਕੋਈ ਰਾਗ ਮਿਠਾਸ ਦੇ ਸਕਦਾ ਹੈ ਤੇ ਨਾ ਕੋਈ ਸੰਗੀਤ ਸੁਖਾਵਾਂ ਹੋ ਸਕਦਾ ਹੈ। ਇਹ ਹਜ਼ਰਤ ਅਜ਼ੀਜ਼ੁੱਦੀਨ ਕਾਸਤੀ ਆਖਦੇ ਹਨ ਤੇ ਇਹੀ ਮੌਲਾਨਾ ਜਾਮੀ[1] ਨੇ ਕਿਹਾ ਹੈ ਕਿ ਅਲਫ਼ ਹਰ ਅੱਖਰ ਦੀ ਹੋਂਦ ਦਾ ਆਧਾਰ ਹੈ।

## ਸ) ਆਪੇ ਦੀ ਭਾਲ (Search for Identity)
## ਬੁੱਲ੍ਹਾ ਕੀ ਜਾਣਾਂ ਮੈਂ ਕੌਣ !

ਬੁੱਲ੍ਹਾ ਆਪਣੇ ਆਪ ਨੂੰ ਨਾ ਮੋਮਨ ਮੰਨਦਾ ਹੈ ਨਾ ਕਾਫ਼ਰ; ਨਾ ਪਾਕ; ਨਾ ਪਲੀਤ; ਨਾ ਵੇਦਾਂ ਦਾ ਵਾਚਣਹਾਰਾ, ਨਾ ਕੁਰਾਨ ਦਾ ਪੜ੍ਹਨ ਵਾਲਾ, ਨਾ ਰਿੰਦ ਨਾ ਜ਼ਾਹਦ; ਨਾ ਗਿਆਨੀ ਨਾ ਅਗਿਆਨੀ, ਨਾ ਖ਼ੁਸ਼ ਨਾ ਉਦਾਸ; ਨਾ ਆਬੀ ਨਾ ਖ਼ਾਕੀ; ਨਾ ਆਤਿਸ਼ ਨਾ ਪੌਣ; ਨਾ ਅਰਬੀ ਨਾ ਲਾਹੌਰੀ; ਨਾ ਹਿੰਦੂ ਨਾ ਤੁਰਕ; ਨਾ ਮਜ਼ਹਬਾਂ ਦਾ ਭੇਤੀ ਤੇ ਖੋਜੀ ਨਾ ਆਦਮ ਤੇ ਹੱਵਾ ਦਾ ਪੁੱਤਰ ਜਾਂ ਉਨ੍ਹਾਂ ਦੀ ਔਲਾਦ, ਨਾ ਅਚੱਲ ਨਾ ਚੱਲਣਹਾਰ ਆਦਿ। ਸਭ ਕੁਝ ਗਿਣ ਗਿਣਾ ਕੇ ਬੁੱਲ੍ਹਾ ਰੂਹ ਨੂੰ ਜਾਂ ਆਪਣੇ ਨੂੰ ਨੰਗਾ ਕਰਦਿਆਂ ਇਸ

---

درمیاں حروف در صورت مختلفند
لیکن ہمہ در ذات الف موتلفند
از روئے تعین ہمہ باہم غیرانہ
وز روئے حقیقت ہمہ عین الفند
(مولانا جامی)

گفتم کہ الف گفت دگر گفتم ہیچ
در خانہ اگر کس است یک حرف بس است
(حضرت عزیز الدین کاشی)

ਨੂੰ ਹਰ ਆਦਿ-ਅੰਤ ਤੋਂ ਸੁਤੰਤਰ ਮੰਨਦਾ ਹੋਇਆ ਆਖਦਾ ਹੈ—

ਅੱਵਲ ਆਖ਼ਰ ਆਪ ਨੂੰ ਜਾਣਾ,
ਨਾ ਕੋਈ ਦੂਜਾ ਹੋਰ ਪਛਾਣਾ,
ਮੈਥੋਂ ਹੋਰ ਨਾ ਕੋਈ ਸਿਆਣਾ,
ਬੁੱਲ੍ਹਾ ਸ਼ੌਹ ਖੜਾ ਹੈ ਕੌਣ!
ਬੁੱਲ੍ਹਾ ਕੀ ਜਾਣਾ ਮੈਂ ਕੌਣ!

—ਕਾਫ਼ੀਆਂ

ਆਪੇ ਦੀ ਪਛਾਣ ਬੜਾ ਗੁੰਝਲਦਾਰ ਮਸਲਾ ਹੈ ਤੇ ਹਰ ਯੁਗ ਵਿਚ ਉਸ ਨੇ ਚਿੰਤਕਾਂ ਦਾ ਧਿਆਨ ਆਪਣੇ ਵੱਲ ਖਿੱਚਿਆ ਹੈ। ਹਰ ਯੁੱਗ ਵਿਚ ਮਨੁੱਖ ਆਪਣੇ ਪ੍ਰਤਿ ਪ੍ਰਸ਼ਨਸ਼ੀਲ ਹੋ ਕੇ ਪੁੱਛਦਾ ਰਿਹਾ ਹੈ, 'ਮੈਂ ਕੀ ਹਾਂ?' 'ਮੈਂ ਕੌਣ ਹਾਂ?' 'ਮੇਰਾ ਅਸਲਾ ਕੀ ਹੈ?' 'ਮੇਰਾ ਅਖ਼ੀਰ ਕੀ ਹੈ?' ਸਿਆਣੇ ਆਖਦੇ ਹਨ ਜਦੋਂ ਮਨੁੱਖ ਅਜਿਹੇ ਪ੍ਰਸ਼ਨਾਂ ਦੇ ਹੱਲ ਆਪਣੇ ਅੰਦਰੋਂ ਢੂੰਡਣ ਲੱਗ ਪੈਂਦਾ ਹੈ ਤਾਂ ਸਮਝੋ ਉਹ ਅਧਿਆਤਮਵਾਦ ਦੇ ਰਾਹ ਦਾ ਪਾਂਧੀ ਬਣ ਗਿਆ ਹੈ। ਬੁੱਲ੍ਹੇ ਨੇ ਵੀ ਅਜੇਹੇ ਪ੍ਰਸ਼ਨ ਆਪਣੇ ਪ੍ਰਤੀ ਕੀਤੇ ਹਨ—

ਤੂੰ ਕਿੱਧਰੋਂ ਆਇਆ? ਕਿੱਧਰ ਜਾਣਾ?
ਆਪਣਾ ਦੱਸ ਟਿਕਾਣਾ।
ਜਿਸ ਠਾਣੇ ਦਾ ਤੂੰ ਮਾਣ ਕਰੇਂ,
ਤੇਰੇ ਨਾਲ ਨਾ ਜਾਸੀ ਠਾਣਾ।

ਅੰਦਰੋਂ ਉੱਤਰ ਮਿਲਦੇ ਹਨ—

ਤੂੰ ਨਹੀਉਂ ਮੈਂ ਨਾਹੀਂ ਵੇ ਸੱਜਣਾ,
ਤੂੰ ਨਹੀਉਂ ਮੈਂ ਨਾਹੀਂ।
ਖੋਲੇ ਦੇ ਪਰਛਾਵੇਂ ਵਾਂਙੂੰ,
ਘੁੰਮ ਰਿਹਾ ਮਨ ਮਾਹੀਂ।

ਬੁੱਲ੍ਹੇ ਨੂੰ ਆਪਣੇ ਅਸਲੇ ਤੇ ਆਪਣੀ ਮੌਲਿਕਤਾ ਦਾ ਇਲਮ ਹੋ ਗਿਆ ਤਾਂ ਆਖਣ ਲੱਗਾ—

ਤੂੰ ਓਸ ਮਕਾਨੋਂ ਆਇਆ ਹੈਂ,
ਏਥੇ ਆਦਮ ਬਣ ਸਮਾਇਆ ਹੈਂ।

ਬੁੱਲ੍ਹੇ ਨੇ ਆਪਣਾ ਅਸਲਾ ਆਪਣੇ ਅੰਦਰੋਂ ਖੋਜ ਲਿਆ ਤੇ ਉਹ ਆਪਣੇ ਅੰਦਰਲੇ ਨਾਲ ਗੱਲਾਂ ਕਰਦਾ ਹੈ, ਉਸ ਤੋਂ ਸੁਆਲ ਪੁਛਦਾ ਹੈ, ਉਸ ਨੂੰ ਨਿਹੋਰੇ ਦਿੰਦਾ ਹੈ ਤੇ ਆਖਦਾ ਹੈ ਕਿ ਜੇ ਤੂੰ ਅੰਦਰੋਂ ਇਕ ਵੇਰ ਬਾਹਰ ਨਿੱਕਲ ਪਵੇਂ ਤਾਂ ਮੈਂ ਘੁੱਟ ਕੇ ਤੇਰੀ ਬਾਂਹ ਫੜ ਲਵਾਂ। ਪਰ ਦੂਜੇ ਪਲ ਹੀ ਜ਼ਾਹਰਾ ਨਾਲੋਂ ਬਾਤਨ ਨੂੰ ਵਧੇਰੇ ਪ੍ਰਮੁੱਖ ਤੇ ਪ੍ਰਸਿੱਧ ਮੰਨਦਾ ਹੈ। ਉਹ ਆਖਦਾ ਹੈ—

ਅੰਦਰ ਵਾਲਿਆ ਬਾਹਰ ਆਵੀਂ,
ਬਾਹੋਂ ਪਕੜ ਖਲੋਵਾਂ।

ਜ਼ਾਹਰਾ ਮੈਥੋਂ ਲੁਕਣ ਛਿਪਣ,

ਬਾਤਨ ਕੋਲੇ ਹੋਵਾਂ।

ਐਸੇ ਬਾਤਨ ਫਟੀ ਜ਼ੁਲੈਖਾ,

ਮੈਂ ਬਾਤਨ ਬਿਰਲਾਈ।

ਜਿੰਦ ਕੁੜਿੱਕੀ ਦੇ ਮੂੰਹ ਆਈ।

ਹਾਬੀਲ ਤੇ ਕਾਬੀਲ ਆਦਮ-ਹੱਵਾ ਦੇ ਪੁੱਤਰ ਸਨ ਪਰ ਆਦਮ ਆਪ ਕਿਸ ਦਾ ਪੁੱਤਰ ਸੀ? ਆਦਮ ਉਸ ਸਤਿ-ਹਸਤੀ ਤੋਂ ਪੈਦਾ ਹੋਇਆ ਜੋ ਅਨਾਦਿ ਤੇ ਅਨੰਤ ਹੈ। ਬੁੱਲ੍ਹਾ ਆਪਣੇ ਆਪ ਨੂੰ ਉਸ ਅਨਾਦਿ ਤੇ ਅਨੰਤ ਸੱਚ ਦਾ ਪ੍ਰਤੀਕ ਮੰਨਦਾ ਹੋਇਆ ਆਤਮਾ ਦੀ ਅਮਰਤਾ ਸਿੱਧ ਕਰਦਾ ਹੈ ਤੇ ਆਖਦਾ ਹੈ ਕਿ ਮਨੁੱਖ ਤੇ ਹੋਰ ਉੱਤਮ ਆਤਮਾਵਾਂ ਦੇ ਰੂਪ ਵਿਚ ਪਰਮ-ਸੱਚ ਆਪ ਆਉਂਦਾ ਹੈ—

ਹਾਬੀਲ ਕਾਬੀਲ ਆਦਮ ਦੇ ਜਾਏ,

ਆਦਮ ਕਿਸ ਦਾ ਜਾਇਆ?

ਬੁੱਲ੍ਹਾ ਉਨ੍ਹਾਂ ਤੋਂ ਵੀ ਅੱਗੇ ਆਹਾ,

ਦਾਦਾ ਗੋਦ ਖਿਡਾਇਆ।

ਢੋਲਾ ਆਦਮੀ ਬਣ ਆਇਆ।

ਆਤਮਾ ਦੀ ਅਮਰਤਾ ਬਾਰੇ ਇਕ ਥਾਂ ਬੁੱਲ੍ਹੇ ਨੇ ਕਿਹਾ ਹੈ ਕਿ ਮੇਰੇ ਸਰੀਰ ਦੇ ਖ਼ਤਮ ਹੋ ਜਾਣ ਤੇ ਲੋਕ ਆਖਦੇ ਹਨ ਕਿ ਬੁੱਲ੍ਹਾ ਮਰ ਗਿਆ ਹੈ। ਉਨ੍ਹਾਂ ਵਿਚਾਰਿਆਂ ਨੂੰ ਪਤਾ ਨਹੀਂ ਕਿ ਬੁੱਲ੍ਹੇ ਦਾ ਸਰੀਰ, ਅੱਖਾਂ, ਨੱਕ, ਕੰਨ, ਚਿਹਰਾ, ਬੁੱਲ੍ਹਾ ਨਹੀਂ, ਬੁੱਲ੍ਹਾ ਤਾਂ ਇਲਾਹੀ ਨੂਰ ਹੈ ਜਿਸ ਦੀ ਛੁਹ ਨਾਲ ਇਹ ਮਿੱਟੀ ਦਮਕ ਪੈਂਦੀ ਹੈ ਤੇ ਉਹ ਨੂਰ ਅਮਰ ਹੈ—

ਬੁੱਲ੍ਹੇ ਸ਼ਾਹ ਅਸਾਂ ਮਰਨਾ ਨਾਹੀਂ,

ਵੇ ਮਰ ਗਿਆ ਕੋਈ ਹੋਰ।

ਆਪਣੀ ਮੌਲਿਕ ਜ਼ਾਤ ਤੇ ਅਸਲ-ਆਪੇ ਦੀ ਜਾਣ-ਪਛਾਣ ਕਰਾਉਂਦਿਆਂ ਬੁੱਲ੍ਹੇ ਨੇ ਆਪਣੇ ਅੰਦਰ ਬੋਲਣ ਵਾਲੇ ਨੂੰ ਆਪਣਾ ਸਹੀ ਆਪਾ ਮੰਨਿਆ ਹੈ। ਇਹ ਸਹੀ ਆਪਾ ਰੱਬ ਦੀ ਅੰਸ਼ ਹੈ ਤੇ ਇਸ ਨਾਲ ਪਿਆਰ ਪਾ ਕੇ ਮਨੁੱਖ ਆਪ ਰੱਬ ਹੋ ਜਾਂਦਾ ਹੈ—

ਕੀ ਜਾਣਾਂ ਮੈਂ ਕੋਈ

ਵੇ ਅੜਿਆ,

ਕੀ ਜਾਣਾਂ ਮੈਂ ਕੋਈ।

ਜੋ ਕੋਈ ਅੰਦਰ ਬੋਲੇ ਚਾਲੇ, ਜ਼ਾਤ ਅਸਾਡੀ ਹੋਈ।

ਜਿਸ ਦੇ ਨਾਲ ਮੈਂ ਨੇਹੁੰ ਲਗਾਇਆ, ਉਹੋ ਜਿਹੀ ਹੋਈ।

ਬੁੱਲ੍ਹੇ ਨੇ ਆਪੇ ਦੀ ਭਾਲ ਕਰਦਿਆਂ ਇਸ ਨੂੰ ਹੇਠ ਲਿਖੇ ਹੋਰ ਨਾਂ ਦਿੱਤੇ ਹਨ—

ੳ) ਅਖੰਡ ਚੇਤਨਤਾ

ਅ) ਆਨੰਦ

ੲ) ਅਨੰਤ

ਸ) ਸੋਹੰ-ਪ੍ਰਕਾਸ਼

ਹ) ਖ਼ਸਮ

ਕ) ਆਪਣਾ ਪਦ

ੳ) ਅਖੰਡ ਚੇਤਨਤਾ :

ਸੁਖ ਰੂਪ ਅਖੰਡ ਚੇਤੰਨ ਹੈਂ ਤੂੰ,
ਬੁੱਲ੍ਹਾ ਸ਼ਾਹ ਪੁਕਾਰਦਾ ਵੇਦ ਚਾਰੇ।

—ਸੀਹਰਫ਼ੀਆਂ

ਅ) ਆਨੰਦ :

ਬੁੱਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈਂ,
ਤੂੰ ਤਾਂ ਸਦਾ ਅਨੰਦ ਹੈਂ ਚਾਨਣਾ ਏਂ।

—ਸੀਹਰਫ਼ੀਆਂ

ੲ) ਅਨੰਤ :

ਬੁੱਲ੍ਹਾ ਸ਼ਾਹ ਸੰਭਾਲ ਤੂੰ ਆਪ ਤਾਈਂ,
ਤੂੰ ਤਾਂ ਅਨੰਤ ਲਗ ਦੇਹ ਮੇਂ ਕਹਾਂ ਮੇਵੇਂ।

—ਸੀਹਰਫ਼ੀਆਂ

ਸ) ਸੋਹੰ-ਪ੍ਰਕਾਸ਼ :

ਨੇਯਤਿ ਨੇਯਤਿ ਕਰ ਵੇਦ ਪੁਕਾਰਦੇ ਨੀ,
ਨਹੀਂ ਦੂਸਰਾ ਏਸ ਦੇ ਤੁਲ ਦਾ ਏ।
ਬੁੱਲ੍ਹਾ ਸ਼ਾਹ ਸੰਭਾਲ ਜਬ ਆਪ ਦੇਖਾ,
ਸਦਾ ਸੋਹੰਗ ਪ੍ਰਕਾਸ਼ ਹੋਏ ਝੁਲਦਾ ਏ।

—ਸੀਹਰਫ਼ੀਆਂ

ਹ) ਖ਼ਸਮ :

ਬੁੱਲ੍ਹਾ ਸ਼ਾਹ ਬਬੇਕ ਬਿਚਾਰ ਸੇਤੀ,
ਖ਼ੁਦੀ ਛੋਡ ਖ਼ੁਦ ਹੋਏ ਖ਼ਸਮ ਸਾਈਂ।

—ਸੀਹਰਫ਼ੀਆਂ

ਕ) ਆਪਣਾ ਪਦ :

ਖ਼ੁਦੀ ਖੋਈ ਅਪਣਾ ਪਦ ਚੀਤਾ,
ਤਬ ਹੋਈ ਗੱਲ ਖ਼ੈਰ।

—ਕਾਫ਼ੀਆਂ

## ਹ) ਪਰਾ-ਅਨੁਭਵ / ਆਤਮ-ਅਨੁਭਵ

ਮਨੁੱਖੀ ਸਰੀਰ ਇਕ ਕਿਲ੍ਹਾ ਹੈ ਜਿਸ ਦੇ ਨੌਂ ਦਰਵਾਜ਼ੇ ਹਨ। ਇਹ ਨੌਂ ਦਰਵਾਜ਼ੇ ਕਿਹੜੇ ਕਿਹੜੇ ਹਨ? ਇਸ ਦਾ ਵੇਰਵਾ ਇਸ ਪ੍ਰਕਾਰ ਹੈ :—

| | | |
|---|---|---|
| ਕੰਨ | = | ਦੋ |
| ਅੱਖਾਂ | = | ਦੋ |
| ਨਾਸਾਂ | = | ਦੋ |
| ਮੂੰਹ | = | ਇਕ |
| ਮਲ ਤੇ ਮੂਤਰ ਦੁਆਰ | = | ਦੋ |
| ਕੁੱਲ | = | ਨੌਂ |

ਦਸਵਾਂ ਦਰਵਾਜ਼ਾ (ਦਸਵਾਂ ਦੁਆਰ) ਗੁਪਤ ਹੈ। ਬੁੱਲ੍ਹੇ ਨੇ ਭਾਰਤੀ ਪਰੰਪਰਾ ਵੱਸ ਆਖਿਆ ਹੈ—

ਇਸ ਵਿਹੜੇ ਦੇ ਨੌਂ ਦਰਵਾਜ਼ੇ,
ਦਸਵਾਂ ਗੁਪਤ ਰਖਾਤੀ।
ਓਸ ਗਲੀ ਦੀ ਮੈਂ ਸਾਰ ਨਾ ਜਾਣਾਂ,
ਜਹਾਂ ਆਵੇ ਪੀਆ ਜਾਤੀ।

ਪੀਆ ਦੇ ਆਉਣ ਦੀ ਗਲੀ ਇਹੀ ਦਸਵਾਂ ਦੁਆਰ ਹੈ। ਸਿੱਖ ਗੁਰੂ ਸਾਹਿਬਾਨ ਨੇ ਏਸ ਗੁਪਤ ਦੁਆਰੇ ਤੇ ਅਪੜਨ ਨੂੰ 'ਆਪਣੇ ਘਰ' ਅੱਪੜਨਾ ਕਿਹਾ ਹੈ ਅਥਵਾ 'ਘਰ ਵਿਚ ਘਰ ਵੇਖਣਾ' ਸ੍ਵੀਕਾਰਿਆ ਹੈ। ਸਾਡੇ ਸਥੂਲ ਸਰੀਰ ਵਿਚ ਇਕ ਸੂਖਮ ਸਰੀਰ ਹੈ, ਇਕ ਕਾਰਣ ਹੈ। ਗੁਪਤ-ਦੁਆਰ ਉਤੇ ਹੀ ਅਭਿਆਸੀ ਨੂੰ ਨਾਮ, ਧੁਨ, ਸ਼ਬਦ, ਕਲਮਾ ਜਾਂ ਬਾਂਗੇ-ਅਸਮਾਨੀ, ਗੁਰਬਾਣੀ, ਨਾਦ ਅਥਵਾ ਅਕਥ-ਕਥਾ ਦਾ ਇਲਾਹੀ ਰਾਗ ਸੁਣਦਾ ਹੈ। ਇਸ ਨੂੰ ਸੁਣਨ ਲਈ ਸਥੂਲ ਸਰੀਰ ਦੇ ਕੰਨਾਂ ਨੂੰ ਬੰਦ ਹੋਣਾ ਪੈਂਦਾ ਹੈ। ਇਹੀ ਸ਼ਬਦ ਉਸ ਪਰਮ-ਨਾਦ ਦਾ ਅੰਸ਼ ਹੈ ਜੋ ਸ਼ਕਤੀ ਬਣ ਕੇ ਸਾਰੇ ਬ੍ਰਹਿਮੰਡ ਵਿਚ ਸਮਾਇਆ ਹੋਇਆ ਹੈ ਤੇ ਸਭ ਪਸਾਰੇ ਦਾ ਮੂਲ ਕਾਰਣ ਵੀ ਹੈ।

ਅਭਿਆਸੀਆਂ ਨੂੰ ਪਤਾ ਹੈ ਕਿ ਉਹ ਮਿੱਠੀ ਤੋਂ ਮਿੱਠੀ ਤੇ ਪਿਆਰੀ ਤੋਂ ਪਿਆਰੀ ਰਾਗ਼ਣੀ ਦੀ ਲੱਜ਼ਤ ਲੈ ਕੇ ਮੁੜ ਇਸ ਸੰਸਾਰ ਵਿਚ ਆਉਣ ਨੂੰ ਦਿਲ ਨਹੀਂ ਕਰਦਾ, ਰੂਹ ਪਛਤਾ ਕੇ ਕਹਿ ਉਠਦੀ ਹੈ ਕਿ ਮੈਂ ਇਸ ਲੱਜ਼ਤ ਤੋਂ ਬਿਨਾਂ ਏਨੀਆਂ ਘੜੀਆਂ ਐਵੇਂ ਬਿਤਾ ਦਿੱਤੀਆਂ, ਭੁਲੀ ਰਹੀ। ਬੁੱਲ੍ਹਾ ਏਸ ਭੇਦ ਨੂੰ ਖੋਲ੍ਹਦਾ ਹੈ—

ਭੁਲੇ ਰਹੇ ਨਾਮ ਨਾ ਜਪਿਆ,
ਗ਼ਫ਼ਲਤ ਅੰਦਰ ਯਾਰ ਹੈ ਛਪਿਆ,
ਉਹ ਸਿੱਧ ਪੁਰਖਾ ਤੇਰੇ ਅੰਦਰ ਵਸਿਆ,
ਲੱਗੀਆਂ ਨਫ਼ਸ ਦੀਆਂ ਚਾਟਾਂ ਨੀ,
ਕੋਈ ਕਰੇ ਅਸਾਂ ਨਾਲ ਬਾਤਾਂ ਨੀ।

ਇਹ ਰਾਹ ਇਸ਼ਕ, ਸ਼ੌਕ ਤੇ ਮੁਹੱਬਤ ਦਾ ਰਾਹ ਹੈ, ਪਿਆਰੇ ਨਾਲ ਆਸ਼ਨਾਈ ਤੇ ਆਪਾ-ਭਾਵ ਦੇ ਤਿਆਗ ਦਾ ਮਾਰਗ ਹੈ। ਗੁਰਬਾਣੀ ਵਿਚ 'ਨੌ ਦਰ ਠਾਕੇ ਧਾਵਤ ਰਹਾਏ' ਦਾ ਉਪਦੇਸ਼ ਹੈ ਤੇ 'ਦਸਵੇਂ ਨਿਜ ਘਰ ਵਾਸਾ ਪਾਏ' ਦਾ ਸਬਕ ਹੈ। ਜੋ ਨੂਰ ਤੇ ਤੱਜਲੀ ਦਸਵੇਂ, ਨਿਜ ਘਰ ਵਿਚ ਹੈ ਉਹ ਬਾਕੀ ਨੌਆਂ ਵਿਚ ਨਹੀਂ ਹੈ। ਏਸੇ ਸਬਕ ਨੂੰ

ਬੁੱਲ੍ਹੇ ਨੇ ਇੰਜ ਦ੍ਰਿੜਾਇਆ ਹੈ—

ਤੁਧ ਕਾਰਨ ਮੈਂ ਐਸਾ ਹੋਇਆ,
ਨੌਂ ਦਰਵਾਜ਼ੇ ਬੰਦ ਕਰ ਸੋਇਆ,
ਦਰ ਦਸਵੇਂ 'ਤੇ ਆਣ ਖਲੋਇਆ,
ਕਦੇ ਮੰਨ ਮੇਰੀ ਆਸ਼ਨਾਈ।
ਜਬ ਕੀ ਪੀਆ ਸੰਗ ਪ੍ਰੀਤ ਲਗਾਈ।

ਮਨ ਤੇ ਇੰਦਰੀਆਂ ਦੇ ਘਾਟ ਤੋਂ ਉੱਚਾ ਉੱਠ ਕੇ, ਨੌਂ ਦੁਆਰਿਆਂ ਨੂੰ ਖ਼ਾਲੀ ਕਰ ਕੇ, ਦਸਵੇਂ ਦਰਵਾਜ਼ੇ ਦੇ ਸਾਹਮਣੇ ਖੜ੍ਹਾ ਹੋਣ ਮਗਰੋਂ ਇਹ ਸਥੂਲ ਸਰੀਰ ਸੁੰਨ ਹੋ ਜਾਂਦਾ ਹੈ, ਇਸ ਦੀ ਇਕ ਤਰ੍ਹਾਂ ਨਾਲ ਆਰਜ਼ੀ ਮੌਤ ਹੋ ਜਾਂਦੀ ਹੈ। ਮਹਾਤਮਾ ਦੱਸਦੇ ਹਨ ਕਿ ਇਹੀ ਜੀਉਂਦਿਆਂ ਮਰਨਾ ਹੈ ਤੇ ਇਹੀ ਮਾਰਗ ਅੱਖਾਂ ਤੋਂ ਬਿਨਾਂ ਵੇਖਣ, ਕੰਨਾਂ ਤੋਂ ਬਿਨਾਂ ਸੁਣਨ, ਪੈਰਾਂ ਤੋਂ ਬਿਨਾਂ ਤੁਰਨ ਤੇ ਹੱਥਾਂ ਤੋਂ ਬਿਨਾਂ ਕਰਨ ਦਾ ਮਾਰਗ ਹੈ ਜਿਸ ਬਾਰੇ ਬੁੱਲ੍ਹੇ ਸ਼ਾਹ ਫ਼ੁਰਮਾ ਰਹੇ ਹਨ—

ਨਿੱਤ ਨਿੱਤ ਮਰਾਂ ਤੇ ਨਿੱਤ ਨਿੱਤ ਜੀਵਾਂ,
ਮੇਰਾ ਨਿੱਤ ਨਿੱਤ ਕੂਚ ਮੁਕਾਮ।

—ਦੋਹੜੇ

ਕਬੀਰ ਨੇ ਏਸੇ ਮਰਨ ਨੂੰ ਬੜਾ ਅਨੰਦਦਾਇਕ ਆਖਿਆ ਹੈ ਤੇ ਫ਼ੁਰਮਾਇਆ ਹੈ ਕਿ ਜਿਹੜੇ ਮਰਨ ਤੋਂ ਦੁਨੀਆਂ ਡਰਦੀ ਹੈ ਉਸੇ ਮਰਨ ਨੂੰ ਮੈਂ ਚਾਉ ਭਰੇ ਪਿਆਰ ਨਾਲ ਉਡੀਕਦਾ ਰਹਿੰਦਾ ਹਾਂ ਕਿਉਂਕਿ ਇਸ ਮਰਨ ਨਾਲ ਮੈਨੂੰ ਪਰਮ ਅਨੰਦ ਜਾਂ ਉੱਤਮ ਤਰ੍ਹਾਂ ਦੀ ਲੱਜ਼ਤ ਮਿਲਦੀ ਹੈ। ਇਹ ਲੱਜ਼ਤ ਜਾਂ ਇਸ ਤਰ੍ਹਾਂ ਦਾ ਅਕਹਿ ਅਨੰਦ ਬਾਹਿਰ ਨਹੀਂ ਅੰਦਰ ਹੈ, ਮਨੁੱਖ ਦੇ ਆਪਣੇ ਅੰਦਰ। ਦੁਨੀਆਂ, ਭੁੱਲਣ ਸੰਸਾਰ ਇਸ ਅਨੰਦ ਨੂੰ ਬਾਹਰੋਂ ਭਾਲਦਾ ਹੈ ਤੇ ਭਟਕ ਰਿਹਾ ਹੈ ਪਰ ਅਨੰਦ ਅੰਦਰ ਹੈ, ਇਸ ਨੂੰ ਇਲਮ ਨਹੀਂ।

ਬੁੱਲ੍ਹੇ ਸ਼ਾਹ ਸ਼ਹੁ ਅੰਦਰੋਂ ਮਿਲਿਆ,
ਭੁਲੀ ਫਿਰੇ ਲੋਕਾਈ।

—ਦੋਹੜੇ

ਇਸ ਅਨੰਦ ਦੀਆਂ ਘੜੀਆਂ ਨੂੰ ਮਾਣਦੀ ਮਾਣਦੀ ਰੂਹ ਸਥੂਲ ਸੰਸਾਰ ਵਿਚ ਆਉਣਾ ਹੀ ਨਹੀਂ ਚਾਹੁੰਦੀ। ਅੰਗ, ਉਪਅੰਗ ਸਾਰੇ ਸੁੱਤੇ ਪਏ ਹਨ ਤੇ ਰੂਹ ਚਾਹੁੰਦੀ ਹੈ ਕਿ ਇਹ ਸੁੱਤੇ ਦੇ ਸੁੱਤੇ ਰਹਿਣ ਤੇ ਇਸ ਦੇ ਅਨੰਦ ਨੂੰ ਜਾਗ ਕੇ ਭੰਗ ਨਾ ਕਰਨ—

ਸਈਆਂ ਛੱਡ ਗਈਆਂ ਮੈਂ ਇਕਲੜੀ ਨੂੰ
ਅੰਗ ਸਾਕ ਨਾਲੋਂ ਨਾਤਾ ਤੋੜਦੀ ਸਾਂ।
ਬੁੱਲ੍ਹਾ ਸ਼ਾਹ ਜਬ ਆਪ ਨੂੰ ਸਹੀ ਕੀਤਾ,
ਤਾਂ ਮੈਂ ਸੁੱਤੜੇ ਅੰਗ ਨਾ ਮੋੜਦੀ ਸਾਂ।

—ਸੀਹਰਫ਼ੀਆਂ

ਇਸ ਸ਼ਬਦ ਜਾਂ ਇਲਾਹੀ ਰਾਗ ਦੀ ਨਾ ਕੋਈ ਜ਼ਾਤ ਹੈ, ਨਾ ਰੰਗ ਹੈ ਤੇ ਨਾ ਰੂਪ।

ਇਹ ਹਰ ਮਨੁੱਖ ਦੇ ਅੰਦਰ ਹੈ, ਹਿੰਦੂ, ਮੁਸਲਮਾਨ, ਸਿੱਖ, ਈਸਾਈ, ਯਹੂਦੀ, ਜੈਨੀ, ਸਭ ਦੇ ਅੰਦਰ ਹੈ। ਇਸ ਨਾਲ ਮਿਲਣ ਮਗਰੋਂ ਚਾਹੇ ਇਸ ਨੂੰ ਨਾਦ ਕਹਿ ਦੇਵੋ, ਚਾਹੇ ਬਾਂਗ, ਚਾਹੇ ਸ਼ਬਦ, ਚਾਹੇ ਧੁਨ, ਜੋ ਮਰਜ਼ੀ ਆਖ ਦਿਉ, ਜੋ ਮਰਜ਼ੀ ਨਾਂ ਦੇ ਦਿਉ—

ਜਬ ਜੋਗੀ ਤੁਮ ਵਸਲ ਕਰੋਗੇ,

ਬਾਂਗ ਕਹੇ ਭਾਵੇਂ ਨਾਦ ਬਜਾਵੇ।

—ਕਾਫ਼ੀਆਂ

ਇਹ ਨਾਵਾਂ, ਜ਼ਾਤਾਂ, ਪਾਤਾਂ, ਮੁਲਕਾਂ, ਕੌਮਾਂ ਦਾ ਮੁਥਾਜ ਨਹੀਂ ਹੈ। ਏਥੇ ਤਾਂ ਮਰਨ ਨਾਲ ਮੁੱਲ ਪੈਂਦਾ ਹੈ। ਭਾਰਤੀ ਧਰਮਾਂ ਵਿਚ ਇਸ ਨੂੰ ਸੁਰਤ ਸ਼ਬਦ ਦਾ ਯੋਗ ਆਖਿਆ ਗਿਆ ਹੈ ਅਰਥਾਤ ਸੁਰਤ ਤੇ ਸ਼ਬਦ ਇਕ ਦੂਜੇ ਨਾਲ ਮਿਲਾਪ ਕਰ ਲੈਂਦੇ ਹਨ। ਸ਼ਬਦ ਦਾ ਸੁਭਾਅ ਹੈ ਕਿ ਇਹ ਸੁਰਤ ਨੂੰ ਉੱਚੇ ਤੋਂ ਉੱਚੀਆਂ ਮੰਜ਼ਲਾਂ 'ਤੇ ਲੈ ਜਾਂਦਾ ਹੈ। ਉੱਥੇ ਜਾ ਕੇ ਦੁਨੀਆਂ ਦੇ ਸਾਰੇ ਇਲਮ ਫਿੱਕੇ ਤੇ ਬੇਮਾਅਨੀ ਹੋ ਜਾਂਦੇ ਹਨ, ਨਿਰਾਰਥਕ ਤੇ ਵਿਅਰਥ ਹੋ ਜਾਂਦੇ ਹਨ ਤੇ ਸਾਧਕ ਤਥਾ ਅਭਿਆਸੀ ਕਹਿ ਉੱਠਦਾ ਹੈ :

ੳ) ਇਕ ਨੁਕਤੇ ਵਿਚ ਗੱਲ ਮੁਕਦੀ ਹੈ।

ਫੜ ਨੁਕਤਾ ਛੋੜ ਹਿਸਾਬਾਂ ਨੂੰ।

... ਗੱਲ ਏਸੇ ਘਰ ਵਿਚ ਢੁੱਕਦੀ ਹੈ।

ਇਕ ਨੁਕਤੇ ਵਿਚ ਗੱਲ ਮੁੱਕਦੀ ਹੈ।

ਅ) ਇਕੋ ਅਲਫ਼ ਪੜ੍ਹੋ ਛੁਟਕਾਰਾ ਹੈ।

ੲ) ਇਕ ਨੁਕਤਾ ਯਾਰ ਪੜ੍ਹਾਇਆ ਏ।

ਨੁਕਤਾ ਤੋਂ ਭਾਵ 'ਨੁਕਤਾਏ ਸਵੈਦਾਂ' ਤੀਸਰਾ ਤਿਲ, ਸ਼ਿਵ-ਨੇਤਰ, ਦਿੱਬ ਚਕਸ਼ੂ ਜਾਂ ਸਿਕਸਥ ਸੈਨਸ (Sixth Sense) ਹੈ।

ਬੁੱਲ੍ਹੇ ਨੇ ਆਪਣੇ ਆਪ ਨੂੰ ਸਮਝਾਉਂਦਿਆਂ ਆਖਿਆ ਹੈ ਕਿ ਮਰੇ ਹੋਏ ਤਾਂ ਹਸ਼ਰ ਨੂੰ ਉੱਠਣਗੇ ਪਰ ਆਸ਼ਕ ਜੀਊਂਦਿਆਂ ਮਰਨਾ ਸਿਖ ਕੇ ਸਦਾ ਦਾ ਜੀਵਨ ਪਾ ਲੈਂਦਾ ਹੈ ਤੇ ਅਮਰ ਹੋ ਜਾਂਦਾ ਹੈ—

ਕਰਾਂ ਨਸੀਹਤ ਵੱਡੀ ਜੇ ਕੋਈ, ਸੁਣ ਕਰ ਦਿਲ ਤੇ ਲਾਵੇਂਗਾ,

ਮੋਏ ਤਾਂ ਰੋਜ਼ ਹਸ਼ਰ ਨੂੰ ਉੱਠਣ ਆਸ਼ਕ ਨਾ ਮਰ ਜਾਵੇਗਾ,

ਜੇ ਤੂੰ ਮਰੇਂ ਮਰਨ ਤੋਂ ਅੱਗੇ,

ਮਰਨੇ ਦਾ ਮੁੱਲ ਪਾਵੇਂਗਾ।

ਇਹ ਅਨੁਭਵ ਜਾਂ ਫ਼ਲਸਫ਼ਾ ਕੋਈ ਨਵਾਂ ਨਹੀਂ ਹੈ। ਸਾਰੇ ਧਰਮਾਂ ਵਿਚ ਇਸ ਦੇ ਸੰਕੇਤ ਮਿਲਦੇ ਹਨ। ਅਰਬੀ ਵਿਚ ਤੇ ਮੁਸਲਮਾਨੀ ਮੱਤ ਵਿਚ ਇਸੇ ਨੂੰ 'ਮੂਤੂ ਕਿਬਲਾ ਅੰਤਾ ਮੂਤੂ' (ਮਰਨ ਤੋਂ ਪਹਿਲਾਂ ਮਰ) ਲਿਖਿਆ ਗਿਆ ਹੈ। ਬੁੱਲ੍ਹਾ ਇਸ ਮੰਜ਼ਲ 'ਤੇ ਪਹੁੰਚ ਕੇ ਆਖਦਾ ਹੈ—

ਮੂਤੂ ਕਿਬਲਾ ਅੰਤਾ ਮੂਤ ਹੋਈਆਂ,

ਮੋਇਆਂ ਨੂੰ ਮਾਰ ਜਵਾਲੀ ਓ ਯਾਰ।

ਬੁੱਲ੍ਹਾ ਸ਼ਹੁ ਮੇਰੇ ਘਰ ਆਇਆ,
ਕਰ ਕਰ ਨਾਚ ਵਖਾਲੀ ਓ ਯਾਰ।
ਜੋ ਰੰਗ ਚੜ੍ਹਿਆ ਗੂੜ੍ਹਾ ਚੜ੍ਹਿਆ,
ਮੁਰਸ਼ਦ ਵਾਲੀ ਲਾਲੀ ਓ ਯਾਰ।

—ਕਾਫ਼ੀਆਂ

ਬੁੱਲ੍ਹੇ ਨੇ ਇਲਾਹੀ ਸੰਗੀਤ ਨੂੰ ਅਨਹਦ-ਸ਼ਬਦ, ਅਨਹਦ-ਵਾਜਾ, ਬੰਸੀ, ਅਨਹਦ-ਤਾਰ, ਅਨਹਦ-ਬਾਣ, ਅਨਹਦ-ਬਾਂਸਰੀ ਆਦਿ ਕਈ ਨਾਵਾਂ ਨਾਲ ਯਾਦ ਕੀਤਾ ਹੈ-

ਅਨਹਦ-ਸ਼ਬਦ :

ਆਓ ਫ਼ਕੀਰੋ ਮੇਲੇ ਚੱਲੀਏ,
ਆਰਫ਼ ਕਾ ਸੁਣ ਵਾਜਾ ਰੇ।
ਅਨਹਦ ਸ਼ਬਦ ਸੁਣੋਂ ਬਹੁ ਰੰਗੀ,
ਤਜੀਏ ਭੇਖ ਪਿਆਜਾ ਰੇ।

—ਕਾਫ਼ੀਆਂ

ਅਨਹਦ ਵਾਜਾ :

ਅਨਹਦ ਵਾਜਾ ਸੁਰਬ ਮਿਲਾਪੀ,
ਨਿਰ ਵੈਰੀ ਸਰਨਾਜਾ ਰੇ।
ਮੇਲੇ ਬਾਝੋਂ ਮੇਲਾ ਔਤਰ,
ਰੁੜ੍ਹ ਗਿਆ ਮੂਲ ਵਿਆਜਾ ਰੇ।

—ਕਾਫ਼ੀਆਂ

ਬੰਸੀ :

ੳ) ਇਸ ਬੰਸੀ ਦੇ ਪੰਜ ਸੱਤ ਤਾਰੇ
ਆਪ ਆਪਣੀ ਸੁਰ ਭਰਦੇ ਸਾਰੇ
ਇਕ ਸੁਰ ਸਭ ਦੇ ਵਿਚ ਦਮ ਮਾਰੇ,
ਸਾਡੀ ਇਸ ਨੇ ਹੋਸ਼ ਭੁਲਾਈ।
ਬੰਸੀ ਕਾਹਨ ਅਚਰਜ ਬਜਾਈ।

—ਕਾਫ਼ੀਆਂ

ਅ) ਸੁਣੀਆਂ ਬੰਸੀ ਦੀਆਂ ਘਨਘੋਰਾਂ
ਕੂਕਾਂ ਤਨ ਮਨ ਵਾਂਙੂ ਮੋਰਾਂ,
ਡਿੱਠੀਆਂ ਇਸ ਦੀਆਂ ਤੋੜਾਂ ਜੋੜਾਂ,
ਇਕ ਸੁਰ ਦੀ ਸਭ ਕਲਾ ਉਠਾਈ।
ਬੰਸੀ ਕਾਹਨ ਅਚਰਜ ਬਜਾਈ।

ਅਨਹਦ-ਤਾਰ :

ਰੋਜ਼ੇ ਹੱਜ ਨਿਮਾਜ਼ ਨੀ ਮਾਏ,
ਮੈਨੂੰ ਪੀਆ ਨੇ ਆਣ ਭੁਲਾਏ।

ਜਾਂ ਪੀਆ ਦੀਆਂ ਖ਼ਬਰਾਂ ਪਈਆਂ,
ਮਨਤਕ ਕਹਿਣ ਸਭੇ ਭੁੱਲ ਗਈਆਂ,
ਉਸ ਅਨਹਦ ਤਾਰ ਵਜਾਏ।
ਮੈਨੂੰ ਪੀਆ ਨੇ ਆਣ ਭੁਲਾਏ।

ਅਨਹਦ ਬਾਣ :

ਲੱਗ ਗਏ ਅਨਹਦ ਬਾਣ ਨਿਆਰੇ,
ਝੂਠੀ ਦੁਨੀਆਂ ਕੂੜ ਪਸਾਰੇ,
ਸਾਈਂ ਮੁਖ ਵੇਖਣ ਵਣਜਾਰੇ,
ਮੈਨੂੰ ਭੁੱਲ ਗਈਆਂ ਸਭ ਬਾਤਾਂ।

—ਕਾਫ਼ੀਆਂ

ਅਨਹਦ ਬਾਂਸਰੀ :

ਵਾਹ ਵਾਹ ਵਾਹਦਤ ਕੀਨਾ ਸ਼ੋਰ,
ਅਨਹਦ ਬਾਂਸਰੀ ਦੀ ਘੰਘੋਰ,
ਅਸਾਂ ਹੁਣ ਪਾਇਆ ਤਖ਼ਤ ਲਾਹੌਰ

—ਕਾਫ਼ੀਆਂ

## ਕ) ਸਮਕਾਲੀ ਸੰਕੇਤ

ਕਸੂਰ :

ੳ) ਬੁੱਲ੍ਹਾ ਕਸਰ ਨਾਮ ਕਸੂਰ ਹੈ, ਓਥੇ ਮੂੰਹੋਂ ਨਾ ਸਕਣ ਬੋਲ।
ਓਥੇ ਸੱਚੇ ਗਰਦਣ ਮਾਰੀਏ, ਓਥੇ ਝੂਠੇ ਕਰਨ ਕਲੋਲ।

—ਦੋਹੜੇ

ਅ) ਬੁੱਲ੍ਹਿਆ ਕਸੂਰ ਬੇਦਸਤੂਰ, ਓਥੇ ਜਾਣਾ ਬਣਿਆ ਜ਼ਰੂਰ।
ਨਾ ਕੋਈ ਪੁੰਨ ਨਾ ਦਾਨ ਹੈ, ਨਾ ਕੋਈ ਲਾਗ ਦਸਤੂਰ।

—ਦੋਹੜੇ

ਲਾਹੌਰ :

ਲਾਹੌਰ ਦਾ ਜ਼ਿਕਰ ਦੋ ਥਾਵਾਂ ਉੱਤੇ ਆਇਆ ਹੈ। ਦੋਹਾਂ ਥਾਵਾਂ ਉਤੇ ਲਾਹੌਰ ਨੂੰ 'ਤਖ਼ਤ ਲਾਹੌਰ' ਲਿਖਿਆ ਹੈ—

ੳ) ਤਖ਼ਤ ਮੁਨੱਵਰ ਬਾਂਗਾਂ ਮਿਲੀਆਂ,
ਤਾਂ ਸੁਣੀਆਂ ਤਖ਼ਤ ਲਾਹੌਰ।

... ... ... ...

ਬੁੱਲ੍ਹਾ ਸ਼ਾਹ ਅਸਾਂ ਮਰਨਾ ਨਾਹੀਂ
ਕਬਰ ਪਾਇ ਕੋਈ ਹੋਰ।
ਮੇਰਾ ਰਾਂਝਾ ਹੁਣ ਕੋਈ ਹੋਰ।

ਅ) ਅਰਸ਼ ਮੁਨੱਵਰ ਬਾਂਗਾਂ ਮਿਲੀਆਂ;

ਸੁਣੀਆਂ ਤਖ਼ਤ ਲਾਹੌਰ।

ਸ਼ਾਹ ਅਨਾਇਤ ਕੁੰਡੀਆਂ ਪਾਈਆਂ,

ਲੁਕ ਛੁੱਪ ਖਿਚਦਾ ਡੋਰ।

ਮੇਰੀ ਬੁੱਕਲ ਦੇ ਵਿਚ ਚੋਰ।

ਲਾਹੌਰ ਤੇ ਕਸੂਰ ਤੋਂ ਬਿਨਾਂ ਹੇਠ ਲਿਖੇ ਹੋਰ ਸ਼ਹਿਰਾਂ ਵਲ ਵੀ ਸੰਕੇਤ ਕੀਤੇ ਗਏ ਹਨ :—

ਨਗੌਰ :

ਨਾ ਮੈਂ ਅਰਬੀ ਨਾ ਲਾਹੌਰੀ,

ਨਾ ਮੈਂ ਹਿੰਦੀ ਸ਼ਹਿਰ ਨਗੌਰੀ।

ਨਦੌਨ, ਪਸ਼ੌਰ :

ਨਾ ਮੈਂ ਹਿੰਦੂ ਤੁਰਕ ਪਸ਼ੌਰੀ,

ਨਾ ਮੈਂ ਰਹਿੰਦਾ ਵਿਚ ਨਦੌਨ,

ਬੁੱਲ੍ਹਾ ਕੀ ਜਾਣਾ ਮੈਂ ਕੌਣ।

ਬੁੱਲ੍ਹੇ ਸ਼ਾਹ ਨੇ ਆਪਣੇ ਸਮਕਾਲੀ ਜੀਵਨ ਦੇ ਚਿੱਤਰ ਵੀ ਕਈ ਥਾਵਾਂ ਉੱਤੇ ਦਿੱਤੇ ਹਨ। ਬੁੱਲ੍ਹੇ ਸ਼ਾਹ ਦਾ ਸਮਾਂ ਸਿੱਖਾਂ ਦੀ ਚੜ੍ਹਦੀ ਕਲਾ ਦਾ ਸਮਾਂ ਸੀ। ਦਸਮੇਸ਼ ਪਿਤਾ ਖ਼ਾਲਸੇ ਦੀ ਸਾਜਨਾ (1699 ਈਸਵੀ) ਕਰ ਚੁੱਕੇ ਸਨ ਤੇ ਬੁੱਲ੍ਹੇ ਨੂੰ ਇਨ੍ਹਾਂ ਧਾਰਮਕ ਤੇ ਰਾਜਨੀਤਕ ਸਰਗਰਮੀਆਂ ਦਾ ਚੋਖਾ ਪਤਾ ਸੀ।

ਸਿੱਖਾਂ ਉੱਤੇ ਆਏ ਦਿਨ ਨਵੇਂ ਤੋਂ ਨਵਾਂ ਤੂਫ਼ਾਨ ਉਠਦਾ ਜਿਸ ਨੂੰ ਉਹ ਸੱਚੀ ਤੇ ਬੀਰਤਾ ਭਰੀ ਲਗਨ ਨਾਲ ਆਪਣੇ ਸਿਰ ਉੱਤੇ ਲੈ ਲੈਂਦੇ ਤੇ ਇਸ ਉਤੇ ਕਾਬਿਜ਼ ਹੋਣ ਲਈ ਸਿਰਲੱਥ ਹੋ ਕੇ ਲੜਦੇ ਤੇ ਸੱਚੀ ਸ਼ਹਾਦਤ ਦਾ ਜਾਮ ਪੀਣ ਲਈ ਤੱਤਪਰ ਰਹਿੰਦੇ।

ਸਿੱਖਾਂ ਦੀ ਤੇਜ਼ ਉੱਠ ਰਹੀ ਸੈਨਿਕ ਹਨੇਰੀ ਨੇ ਮੁਗ਼ਲ ਰਾਜ ਦੀਆਂ ਜੜ੍ਹਾਂ ਨੂੰ ਤੇਲ ਦੇਣਾ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਦੀ ਤਾਕਤ ਦਿਨੋਂ ਦਿਨ ਵਧ ਰਹੀ ਸੀ। ਮੁਗ਼ਲ ਸਾਮਰਾਜ ਨਿੱਤ ਤੇ ਨਵੇਂ ਉੱਗਣ ਕਮਜ਼ੋਰ ਹੁੰਦਾ ਜਾ ਰਿਹਾ ਸੀ। ਬੁੱਲ੍ਹਾ ਇਸ ਰਾਜਸੀ ਦਸ਼ਾ ਵੱਲ ਸੰਕੇਤ ਕਰਦਾ ਆਖਦਾ ਹੈ :

ੳ) ਉਲਟੇ ਹੋਰ ਜ਼ਮਾਨੇ ਆਏ।

ਅਸਾਂ ਹੁਣ ਭੇਤ ਸਜਨ ਦੇ ਪਾਏ

ਆਪਣਿਆਂ ਵਿਚ ਉਲਫ਼ਤ ਨਾਹੀਂ,

ਕਿਆ ਚਾਚੇ ਕਿਆ ਤਾਏ।

ਅ) ਮੁਗ਼ਲਾਂ ਜ਼ਹਿਰ ਪਿਆਲੇ ਪੀਤੇ,

ਭੂਰੀਆਂ ਵਾਲੇ ਰਾਜੇ ਕੀਤੇ,

ਸਭ ਅਸ਼ਰਫ਼ ਫਿਰਨ ਚੁੱਪ ਕੀਤੇ,

ਭਲਾ ਉਨ੍ਹਾਂ ਨੂੰ ਝਾਤਿਆ ਈ।

ਫੇਰ ਆਖਿਆ ਹੈ—

ੳ) ਪਿਓ ਪੁੱਤਰਾਂ ਇਤਫ਼ਾਕ ਨਾ ਕੋਈ,
ਧੀਆਂ ਨਾਲ ਨਾ ਮਾਏ।
ਸੱਚਿਆਂ ਨੂੰ ਹੁਣ ਮਿਲਦੇ ਧੱਕੇ,
ਝੂਠੇ ਕੋਲ ਬਹਾਏ।
....... ਬੁੱਲ੍ਹਾ ਹੁਕਮ ਹਜ਼ੂਰੋਂ ਆਂਦਾ,
ਤਿਨ੍ਹਾਂ ਨੂੰ ਕੌਣ ਹਟਾਏ।

ਅ) ਦਰ ਖੁੱਲ੍ਹਾ ਹਸ਼ਰ ਅਜ਼ਾਬ ਦਾ

ੲ) ਦਰ ਖੁੱਲ੍ਹਾ ਹਸ਼ਰ ਅਜ਼ਾਬ ਦਾ,
ਬੁਰਾ ਹਾਲ ਹੋਇਆ ਪੰਜਾਬ ਦਾ,
ਡਰ ਹਾਵੀਏ ਦੋਜ਼ਖ ਮਾਰਿਆ।
ਮੈਨੂੰ ਆ ਮਿਲ ਯਾਰ ਪਿਆਰਿਆ।

## ਖ) ਇਤਿਹਾਸਕ ਤੇ ਮਿਥਿਹਾਸਕ ਸੰਕੇਤ

**ਸੁਲੇਮਾਨ :**

ਸੁਲੇਮਾਨ ਇਕ ਪ੍ਰਸਿੱਧ ਪੈਗ਼ੰਬਰ ਦਾ ਨਾਂ ਹੈ। ਇਹ ਹਜ਼ਰਤ ਦਾਊਦ ਦਾ ਪੁੱਤਰ ਸੀ ਤੇ ਹਜ਼ਰਤ ਈਸਾ ਤੋਂ ਇਕ ਹਜ਼ਾਰ ਪੰਦਰ੍ਹਾਂ (1015) ਵਰ੍ਹੇ ਪਹਿਲਾਂ ਹੋਇਆ ਹੈ। ਆਖਦੇ ਹਨ ਕਿ ਇਸ ਕੋਲ ਇਕ ਅਜੇਹਾ ਤਖ਼ਤ ਸੀ ਜੋ ਆਸਮਾਨ ਵਿਚ ਹਵਾਈ ਜਹਾਜ਼ ਵਾਂਗ ਉੱਡ ਸਕਦਾ ਸੀ।

**ਇਬਰਾਹੀਮ :**

ਆਪ ਦਾ ਅਸਲ ਨਾਉਂ ਹਜ਼ਰਤ ਖ਼ਲੀਲ ਅੱਲਾਹ ਸੀ। ਆਪ ਆਜ਼ਰ ਬੁੱਤ ਤਰਾਸ਼ ਦੇ ਪੁੱਤਰ ਸਨ ਤੇ ਪੈਗ਼ੰਬਰ ਹੋਏ ਹਨ। ਇਨ੍ਹਾਂ ਦੇ ਅੱਗੇ ਦੋ ਪੁੱਤਰ ਹੋਏ ਜਿਨ੍ਹਾਂ ਦੇ ਨਾਉਂ ਇਸਮਾਈਲ ਤੇ ਅਸਹਾਕ ਸਨ। ਅਸਹਾਕ ਦੀ ਔਲਾਦ ਵਿਚੋਂ ਹਜ਼ਰਤ ਯਕੂਬ, ਹਜ਼ਰਤ ਮੂਸਾ ਅਤੇ ਹਜ਼ਰਤ ਈਸਾ ਆਦਿ ਪੈਗ਼ੰਬਰ ਹੋਏ। ਹਜ਼ਰਤ ਇਸਮਾਈਲ ਦੀ ਔਲਾਦ ਵਿਚੋਂ ਜਨਾਬ ਰਸੂਲ ਅੱਲਾਹ-ਸੁਲ-ਅੱਲਾਹ-ਅਲਹ-ਵਸੱਲਮ ਦਾ ਜਨਮ ਹੋਇਆ।

**ਸਨਆਨ :**

ਸਨਆਨ ਇਕ ਪ੍ਰਸਿੱਧ ਬਜ਼ੁਰਗ ਹੋਏ ਹਨ। ਆਪ ਦੇ ਲਗਪਗ ਸੱਤ ਸੌ ਮੁਰੀਦ ਸਨ। ਸ਼ੇਖ਼ ਅੱਤਾਰ ਵੀ ਆਪ ਦੇ ਮੁਰੀਦਾਂ ਵਿਚੋਂ ਸਨ। ਭਗਤੀ ਦੇ ਰਾਹ 'ਤੇ ਤੁਰਦੇ ਇਹ ਭੁੱਲ ਕੇ ਨਸਾਰਾ ਕੌਮ ਦੀ ਇਕ ਕੁੜੀ 'ਤੇ ਆਸ਼ਕ ਹੋ ਗਏ ਤੇ ਕਿੰਨਾ ਚਿਰ ਸੂਰ ਚਾਰਦੇ ਰਹੇ ਪਰ ਮਗਰੋਂ, ਰੱਬ ਵਲੋਂ ਹੀ, ਇਹ ਫੇਰ ਸਹੀ ਰਾਹ 'ਤੇ ਆ ਗਏ।

**ਹਜ਼ਰਤ ਮੂਸਾ :**

ਆਪ ਯਹੂਦੀ ਮੱਤ ਦੇ ਬਾਨੀ ਤੇ ਤੁਰਾਤ ਦੇ ਕਰਤਾ ਸਨ। ਤੁਰਾਤ ਯਹੂਦੀਆਂ ਦੀ ਪਵਿੱਤਰ ਧਾਰਮਿਕ ਪੁਸਤਕ ਹੈ। ਯਹੂਦੀਆਂ ਵਿਚ ਇਹ ਵਿਸ਼ਵਾਸ ਹੈ ਕਿ ਤੁਰਾਤ

ਅਕਾਸ਼ ਬਾਣੀ ਹੋ ਕੇ ਹਜ਼ਰਤ ਮੂਸਾ ਨੂੰ 'ਉੱਤਰੀ' ਸੀ। ਆਪ ਦਾ ਜਨਮ ਮਸੀਹ ਤੋਂ 1571 ਵਰ੍ਹੇ ਪਹਿਲਾਂ ਹੋਇਆ। ਆਪ ਮਿਸਰ ਦੇ ਵਾਸੀ ਸਨ। ਉੱਥੇ ਹੀ ਆਪ ਇਕ ਸੌ ਵੀਹ ਵਰ੍ਹੇ ਦੀ ਉਮਰ ਭੋਗ ਕੇ 1451 ਵਰ੍ਹੇ ਪੂਰਵ ਮਸੀਹ ਵਿਚ ਫ਼ੌਤ ਹੋ ਗਏ। ਇਬਰਾਨੀ ਭਾਸ਼ਾ ਵਿਚ 'ਮੂ' ਦੇ ਅਰਥ ਹਨ ਤਾਬੂਤ ਤੇ 'ਸਾ' ਦੇ ਅਰਥ ਹਨ ਪਾਣੀ। ਆਪ ਨੂੰ ਕਿਉਂਕਿ ਆਪ ਦੀ ਮਾਂ ਨੇ ਸੰਦੂਕ ਵਿਚ ਪਾ ਕੇ ਪਾਣੀ ਵਿਚ ਰੋੜ੍ਹ ਦਿੱਤਾ ਸੀ, ਇਸ ਲਈ ਆਪ ਦਾ ਨਾਂ ਮੂਸਾ ਪੈ ਗਿਆ।

**ਹਸਨ ਹੁਸੈਨ :**

ਹਸਨ ਤੇ ਹੁਸੈਨ ਹਜ਼ਰਤ ਅਲੀ ਦੇ ਪੁੱਤਰ ਸਨ। ਹਸਨ ਵੱਡਾ ਸੀ ਤੇ ਹੁਸੈਨ ਉਮਰ ਵਿਚ ਛੋਟਾ ਸੀ। ਹਸਨ ਦੇ ਵਿਰੋਧੀਆਂ ਨੇ ਇਸ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਸੀ। ਏਸੇ ਵਾਸਤੇ ਮੁਹੱਰਮ ਦੇ ਦਿਨਾਂ ਵਿਚ ਹਸਨ ਦਾ ਸੋਗ ਵੀ ਹੁਸੈਨ ਦੇ ਨਾਲ ਕੀਤਾ ਜਾਂਦਾ ਹੈ। ਹੁਸੈਨ ਨੇ ਵੀ ਸ਼ਹਾਦਤ ਦਾ ਜਾਮ ਪੀਤਾ ਸੀ। ਸੰਨ 61 ਹਿਜਰੀ ਵਿਚ ਕਰਬਲਾ ਦੇ ਮੈਦਾਨ ਵਿਚ ਹੁਸੈਨ ਤੇ ਉਸ ਦੇ ਸਾਕ, ਸੰਬੰਧੀ ਤੇ ਹੋਰ ਹਿਮਾਇਤੀ ਸ਼ਹੀਦ ਹੋ ਗਏ ਸਨ। ਆਪ ਯਜ਼ੀਦ ਦੀ ਫ਼ੌਜ ਨਾਲ ਸਿਰਲੱਥ ਹੋ ਕੇ ਲੜੇ ਤੇ ਯਜ਼ੀਦ ਦੀਆਂ ਫ਼ੌਜਾਂ ਨੇ ਆਪ ਨੂੰ ਸ਼ਹੀਦ ਕਰ ਦਿੱਤਾ।

**ਨਮਰੂਦ :**

ਨਮਰੂਦ ਵੀ ਇਕ ਬਾਦਸ਼ਾਹ ਹੋਇਆ ਹੈ। ਇਹ ਹਜ਼ਰਤ ਇਬਰਾਹੀਮ ਦਾ ਸਮਕਾਲੀ ਸੀ। ਇਹ ਖ਼ੁਦਾਈ ਦਾ ਦਾਅਵਾ[1] ਕਰਦਾ ਹੁੰਦਾ ਸੀ ਪਰ ਦਿਮਾਗ਼ ਵਿਚ ਇਕ ਮੱਛਰ ਦੇ ਘੁਸ ਜਾਣ ਕਰਕੇ ਇਸ ਦੀ ਮੌਤ ਹੋ ਗਈ। ਨਮਰੂਦ ਦੇ ਸ਼ਾਬਦਿਕ ਅਰਥ ਵੀ ਇਹੀ ਹਨ ਕਿ 'ਨਾ ਮਰੇਗਾ'। ਇਸ ਦੇ ਪਿਉ 'ਕੋਸ਼' ਦੀ ਇਰਾਕ ਉੱਤੇ ਹਕੂਮਤ ਸੀ। ਇਸ ਨੂੰ ਵੀ ਏਸੇ ਮੁਲਕ ਦਾ ਬਾਦਸ਼ਾਹ ਮੰਨਿਆ ਜਾਂਦਾ ਹੈ।

**ਜੁਨੈਦ :**

ਆਪ ਬਗ਼ਦਾਦ ਦੇ ਇਕ ਕਾਮਿਲ ਵਲੀ ਤੇ ਆਲੀ ਹਸਤੀ ਹੋਏ ਹਨ। ਆਪ ਦੇ ਆਰਫ਼ ਹੋਣ ਦੀਆਂ ਦੂਰ ਦੂਰ ਤੀਕ ਧੁੰਮਾਂ ਪਈਆਂ ਹੋਈਆਂ ਸਨ। 297 ਹਿਜਰੀ ਵਿਚ ਆਪ ਨੇ ਵਫ਼ਾਤ ਪਾਈ।

**ਕਾਰੂੰ :**

ਇਹ ਇਕ ਭਾਰੀ ਧਨਾਢ ਤੇ ਦੌਲਤਮੰਦ ਸ਼ਖ਼ਸ ਹੋਇਆ ਹੈ। ਆਖਦੇ ਹਨ ਕਿ ਇਹ ਚਾਲ੍ਹੀ ਖ਼ਜ਼ਾਨਿਆਂ ਦਾ ਮਾਲਿਕ ਸੀ। ਇਹ ਹਜ਼ਰਤ ਮੂਸਾ ਦੇ ਚਾਚੇ ਦਾ ਪੁੱਤਰ ਸੀ।

---

[1] ਨਮਰੂਦ ਨੇ ਵੀ ਖ਼ੁਦਾ ਸਦਾਇਆ
ਉਸ ਨੇ ਰੱਬ ਨੂੰ ਤੀਰ ਚਲਾਇਆ
ਮੱਛਰ ਤੋਂ ਨਮਰੂਦ ਮਰਵਾਇਆ,
ਕਾਰੂੰ ਜ਼ਮੀਂ ਨਿਘਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।

—ਬੁੱਲ੍ਹਾ

ਹਜ਼ਰਤ ਮੂਸਾ ਨੇ ਇਸ ਨੂੰ ਹਰ ਤਰ੍ਹਾਂ ਦੇ ਜ਼ੁਲਮ ਤੇ ਅਤਿਆਚਾਰ ਤੋਂ ਰੋਕਣ ਦੀ ਕੋਸ਼ਿਸ਼ ਕੀਤੀ ਤੇ ਸਿੱਖਿਆ ਦਿੱਤੀ ਕਿ ਜ਼ਕਾਤ ਦਿੱਤਾ ਕਰੇ। ਪਰ ਇਹ ਹਰ ਤਰ੍ਹਾਂ ਦੇ ਜ਼ੁਲਮ ਤੇ ਅੱਤਿਆਚਾਰ ਕਰ ਕਰ ਕੇ ਧਨ ਇਕੱਠਾ ਕਰਦਾ ਰਿਹਾ। ਰੱਬ ਦਾ ਭਾਣਾ ਅਜੇਹਾ ਵਰਤਿਆ ਕਿ ਇਹ ਆਪਣੇ ਚਾਲ੍ਹੀ ਖ਼ਜ਼ਾਨਿਆਂ ਸਣੇ ਤਬਾਹ ਤੇ ਬਰਬਾਦ ਹੋ ਗਿਆ।

**ਈਸਾ :**

ਹਜ਼ਰਤ ਯਸੂਹ ਮਸੀਹ ਦਾ ਨਾਂ ਈਸਾ ਹੈ। ਇਨ੍ਹਾਂ ਦੀ ਉੱਮਤ ਨੂੰ ਈਸਾਈ ਆਖਦੇ ਹਨ ਤੇ ਇਨ੍ਹਾਂ ਦੇ ਜਨਮ ਤੋਂ ਈਸਾਈ ਸੰਨ ਸ਼ੁਰੂ ਹੁੰਦਾ ਹੈ। ਆਪ ਦੀ ਮਾਤਾ ਮਰੀਅਮ ਸੀ ਅਤੇ ਆਖਦੇ ਹਨ ਕਿ ਆਪ ਦਾ ਪਿਤਾ ਕੋਈ ਨਹੀਂ ਸੀ ਤੇ ਆਪ ਖ਼ੁਦਾਵੰਦ ਤਾਅਲਾ ਦੇ ਪੁੱਤਰ ਸਨ। ਆਪ ਦੀ ਰੂਹਾਨੀ ਮਾਨਤਾ ਰੱਬੀ ਪਵਿੱਤ੍ਰਤਾ ਦੀ ਲਖਾਇਕ ਹੈ। ਆਪ ਸੱਚ-ਪਰਮਾਤਮਾ ਦੇ ਪਰਚਾਰਕ ਸਨ। ਯਹੂਦੀਆਂ ਨੂੰ ਸੱਚ ਦਾ ਇਹ ਪਰਚਾਰ ਪਸੰਦ ਨਹੀਂ ਸੀ ਜਿਸ ਲਈ ਆਪ ਨੂੰ ਸਲੀਬ ਉੱਤੇ ਚੜ੍ਹਾ ਕੇ ਸ਼ਹੀਦ ਕਰ ਦਿੱਤਾ ਗਿਆ। ਮੁਸਲਮਾਨੀ ਮੱਤ ਵਿਚ ਇਸ ਨੂੰ ਗ਼ਲਤ ਮੰਨਿਆ ਜਾਂਦਾ ਹੈ ਕਿਉਂਕਿ ਉਨ੍ਹਾਂ ਅਨੁਸਾਰ ਕੋਈ ਪੈਗ਼ੰਬਰ ਇੰਜ ਜ਼ਲੀਲ ਹੋ ਕੇ ਨਹੀਂ ਮਰਦਾ। ਉਹ ਆਖਦੇ ਹਨ ਕਿ ਹਜ਼ਰਤ ਈਸਾ ਦੀ ਥਾਂ ਕੋਈ ਹੋਰ ਸ਼ਹੀਦ ਹੋਇਆ ਸੀ।

**ਫ਼ਿਰਔਨ :**

ਪੁਰਾਤਨ ਸਮਿਆਂ ਵਿਚ ਇਹ ਮਿਸਰ ਦੇ ਬਾਦਸ਼ਾਹਾਂ ਦਾ ਇਕ ਲਕਬ ਜਾਂ ਪਦਵੀ ਸੀ। ਪਰ ਇਹ ਲਕਬ 'ਸੈਤੀ ਨੇਪਤਾ' ਨਾਂ ਦੇ ਬਾਦਸ਼ਾਹ ਨਾਲ ਖ਼ਾਸ ਤੌਰ ਤੇ ਸੰਬੰਧ ਰੱਖਦਾ ਹੈ। ਇਹ ਬਾਦਸ਼ਾਹ ਹਜ਼ਰਤ ਮੂਸਾ ਦਾ ਸਮਕਾਲੀ ਫ਼ਿਰਔਨ ਸੀ। ਇਸ ਨੇ ਇਸਰਾਈਲ ਉੱਤੇ ਬੜੇ ਜ਼ੁਲਮ ਕੀਤੇ। ਜਦੋਂ ਹਜ਼ਰਤ ਮੂਸਾ ਆਪਣੇ ਅਨੁਯਾਈਆਂ ਸਣੇ ਇਸਰਾਈਲ ਤੋਂ ਮਿਸਰ ਨੂੰ ਤੁਰ ਪਏ ਤਾਂ ਇਸ ਫ਼ਿਰਔਨ ਨੇ ਫ਼ੌਜ ਲੈ ਕੇ ਉਨ੍ਹਾਂ ਦਾ ਪਿੱਛਾ ਕੀਤਾ। ਪਰ ਰੱਬ ਦੀ ਕਰਨੀ ਇਹ ਸਣੇ ਆਪਣੀ ਫ਼ੌਜ ਦੇ ਨੀਲ ਨਦੀ ਵਿਚ ਗ਼ਰਕ[1] ਹੋ ਗਿਆ। ਇਹ ਆਪਣੇ ਆਪ ਨੂੰ ਖ਼ੁਦਾ ਮੰਨਦਾ ਸੀ। ਖ਼ੁਦਾਈ ਦੇ ਇਸ ਦਾਅਵੇਦਾਰ ਨੂੰ ਖ਼ੁਦਾ ਦੇ ਬੰਦੇ ਹਜ਼ਰਤ ਮੂਸਾ ਨੂੰ ਸਤਾਉਣ ਕਰਕੇ ਖ਼ੁਦਾ ਨੇ ਕਰੜੀ ਸਜ਼ਾ ਦਿੱਤੀ।

## ਕਲਾਮ ਬੁੱਲ੍ਹੇ ਸ਼ਾਹ ਵਿਚੋਂ ਚੁਣੇ ਸੰਕੇਤ :

ਸੁਲੇਮਾਨ :

ਸੁਲੇਮਾਨ ਨੂੰ ਇਸ਼ਕ ਜੋ ਆਇਆ,
ਮੁੰਦਰਾ ਹਥੋਂ ਚਾ ਗਵਾਇਆ,

---

[1] ਫ਼ਰਔਨ ਨੇ ਜਦੋਂ ਖ਼ੁਦਾ ਕਹਾਇਆ
ਨੀਲ ਨਦੀ ਦੇ ਵਿਚ ਆਇਆ,
ਓਸੇ ਨਾਲ ਅਸ਼ਟੰਡ ਜਗਾਇਆ,
ਖ਼ੁਦੀਓਂ ਕਰ ਤਦ ਮਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।

—ਬੁੱਲ੍ਹਾ ਸ਼ਾਹ

ਤਖ਼ਤ ਨਾ ਪਰੀਆਂ ਦਾ ਫਿਰ ਆਇਆ,
ਭੱਠ ਝੋਂਕੇ ਪਿਆ ਬੇਹਾਲ।

—ਕਾਫੀਆਂ

ਚੰਡੀ :

ਪਿਰਤਮ ਚੰਡੀ ਮਾਤ ਬਣਾਈ,
ਜਿਸ ਨੂੰ ਪੂਜੇ ਸਰਬ ਲੋਕਾਈ,
ਪਾਛੀ ਵੱਢ ਕੇ ਜੰਜ ਚੜ੍ਹਾਈ,
ਡੋਲੀ ਠੁਮ ਠੁਮ ਆਈ ਏ।
ਗੱਲ ਰੌਲੇ ਲੋਕਾਂ ਪਾਈ ਏ।

—ਕਾਫ਼ੀਆਂ

ਸੀਤਾ :

ਸੀਤਾ ਦੈਂਹਸਰ ਲਈ ਬੇਚਾਰੀ
ਤਦ ਹਨੂਵੰਤ ਨੇ ਲੰਕਾ ਸਾੜੀ,
ਰਾਵਣ ਦੀ ਸਭ ਦਾਹ ਅਟਾਰੀ,
ਓੜਕ ਰਾਵਣ ਮਾਰਿਆ ਈ।

—ਕਾਫ਼ੀਆਂ

ਆਦਮ :

ਆਦਮ ਕਣਕੋਂ ਮਨ੍ਹਾਂ ਕਰਾਇਆ,
ਆਪੇ ਮਗਰ ਸ਼ੈਤਾਨ ਦੁੜਾਇਆ,
ਕੱਢ ਬਹਿਸ਼ਤੋਂ ਜ਼ਮੀਨ ਰੁਲਾਇਆ,
ਕੇਡ ਪਸਾਰ ਪਸਾਰਿਆ ਈ।

—ਕਾਫ਼ੀਆਂ

ਨੂਹ :

ਨੂਹੇ ਪਰ ਤੂਫ਼ਾਨ ਮੰਗਾਇਆ,
....... ਰਹੁ ਰਹੁ ਵੇ ਇਸ਼ਕਾ ਮਾਰਿਆ ਈ।

—ਕਾਫ਼ੀਆਂ

ਸੁਲੇਮਾਨ :

ਕਿੱਥੇ ਤਖ਼ਤ ਸੁਲੇਮਾਨ ਵਾਲਾ,
ਵਿਚ ਹਵਾ ਉਡਦਾ ਸੀ ਬਾਲਾ,
ਉਹ ਭੀ ਕਾਦਰ ਆਪ ਸੰਭਾਲਾ,
ਕੋਈ ਜ਼ਿੰਦਗੀ ਦਾ ਇਤਬਾਹ ਨਹੀਂ।

—ਕਾਫ਼ੀਆਂ

ਮੂਸਾ :

ਰੱਬ-ਇ-ਆਰਨੀ ਮੂਸਾ ਬੋਲੇ,
ਤਦ ਕੋਹਤੂਰ ਜਲਾਇਓ ਈ।
ਲਨਤਰਾਨੀ ਝਿੜਕਾਂ ਵਾਲਾ,
ਆਪੇ ਹੁਕਮ ਸੁਣਾਇਓ ਈ।

—ਕਾਫ਼ੀਆਂ

ਅਹਿਮਦ :

ਅਹਿਦ ਅਹਿਮਦ ਵਿਚ ਫਰਕ ਨਾ ਬੁੱਲ੍ਹਿਆ,
ਇਕ ਰੱਤੀ ਭੇਤ ਮਰੋੜੀ ਦਾ।
ਇਕ ਰਾਂਝਾ ਮੈਨੂੰ ਲੋੜੀਦਾ।

—ਕਾਫ਼ੀਆਂ

ਸਾਬਰ :

ਸਾਬਰ ਨੇ ਜਦ ਨੇਹੁੰ ਲਗਾਇਆ,
ਦੇਖ ਪੀਆ ਨੇ ਕੀ ਦਿਖਲਾਇਆ,
ਰਗ ਰਗ ਅੰਦਰ ਕਿਰਮ ਚਲਾਇਆ,
ਜ਼ੋਰਾ ਵਰ ਦੀ ਗੱਲ ਮੁਹਾਲ।
ਇਸ ਨੇਹੁੰ ਦੀ ਉਲਟੀ ਚਾਲ।

—ਕਾਫ਼ੀਆਂ

ਜ਼ਕਰੀਆ :

ਜ਼ਕਰੀਆ ਨੇ ਜਦ ਪਾਇਆ ਕਹਾਰਾ,
ਜਿਸ ਦਮ ਵੱਜਿਆ ਇਸ਼ਕ ਨੱਕਾਰਾ,
ਧਰਿਆ ਸਿਰ ਤੇ ਤਿੱਖਾ ਆਰਾ,
ਕੀਤਾ ਐਡ ਜ਼ਵਾਲ।

—ਕਾਫ਼ੀਆਂ

ਇਬਰਾਹੀਮ :

ਇਬਰਾਹੀਮ ਚਿਖਾ ਵਿਚ ਪਾਇਓ

—ਕਾਫ਼ੀਆਂ

ਯੂਨਸ :

ਯੂਨਸ ਮੱਛੀ ਤੋਂ ਨਿਗਲਾਇਓ

—ਕਾਫ਼ੀਆਂ

ਜਿਬਰਾਈਲ :

ਭੁੱਲਾ ਜਿਬਰਾਈਲ ਝਲਾਇਓ

—ਕਾਫ਼ੀਆਂ

ਹਸਨ ਹੁਸੈਨ :

ਏਸ ਜੋਗੀ ਦੇ ਸੁਣੋ ਅਖਾੜੇ,
ਹਸਨ ਹੁਸੈਨ ਨਬੀ ਦੇ ਪਿਆਰੇ,
ਮਾਰਿਓ ਸੂ ਵਿਚ ਜਦਾਲ,
ਪਾਣੀ ਬਿਨ ਤਰਸਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ,
ਮੱਥੇ ਤਿਲਕ ਲਗਾ ਕੇ।

—ਕਾਫ਼ੀਆਂ

ਰਸੂਲ :

ਅਬਦਾ ਰਸੂਲ ਕਹਾਇਆ,
ਵਿਚ ਮਿਅਰਾਜ ਬੁੱਰਾਕ ਮੰਗਾਇਆ,
ਜਿਬਰਾਈਲ ਪਕੜ ਲੈ ਆਇਆ,
ਹੂਰਾਂ ਮੰਗਲ ਗਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ,
ਮੱਥੇ ਤਿਲਕ ਲਗਾ ਕੇ।

—ਕਾਫ਼ੀਆਂ

ਗੁਰੂ ਤੇਗ਼ ਬਹਾਦਰ :

ਕਹੂੰ ਗ਼ਾਫ਼ਲ ਕਹੂੰ ਨਮਾਜ਼ੀ ਹੋ,
ਕਹੂੰ ਮੰਬਰ ਤੇ ਬਹਿ ਕਾਜ਼ੀ ਹੋ,
ਕਹੂੰ ਤੇਗ਼ ਬਹਾਦਰ ਗ਼ਾਜ਼ੀ ਹੋ,
ਕਹੂੰ ਆਪਣਾ ਪੰਥ ਬਣਾਇਆ ਹੈ।
ਤੈਂ ਆਪ ਸਰੂਪ ਵਟਾਇਆ ਹੈ।

—ਕਾਫ਼ੀਆਂ

ਯਹੀਯਾ :

ਜਦੋਂ ਯਹੀਯੇ ਨੇ ਪਾਈ ਝਾਤੀ,
ਰਮਜ਼ ਇਸ਼ਕ ਦੀ ਲਾਈ ਕਾਤੀ,
ਜਲਵਾ ਦਿੱਤਾ ਆਪਣਾ ਜ਼ਾਤੀ,
ਤਨ ਖੰਜਰ ਕੀਤਾ ਲਾਲ।

—ਕਾਫ਼ੀਆਂ

ਮਨਸੂਰ :

ਆਪ ਇਸ਼ਾਰਾ ਅੱਖ ਦਾ ਕੀਤਾ,
ਤਾਂ ਮਧੁਵਾ ਮਨਸੂਰ ਨੇ ਪੀਤਾ,
ਸੂਲੀ ਚੜ੍ਹ ਕੇ ਦਰਸ਼ਨ ਲੀਤਾ,

ਹੋਇਆ ਇਸ਼ਕ ਕਮਾਲ।

—ਕਾਫ਼ੀਆਂ

ਮਨਸੂਰ ਤੁਸਾਂ ਤੇ ਆਇਆ ਏ,
ਤੁਸਾਂ ਸੂਲੀ ਪਕੜ ਚੜ੍ਹਾਇਆ ਏ,
ਮੇਰਾ ਭਾਈ ਬਾਬਲ ਜਾਇਆ ਏ,
ਦਿਉ ਖ਼ੂਨ ਬਹਾ ਮੇਰੇ ਭਾਈ ਦਾ।
ਹੁਣ ਕਿਸ ਥੀਂ ਆਪ ਲੁਕਾਈ ਦਾ।

—ਕਾਫ਼ੀਆਂ

ਰਾਮਦਾਸ/ਫਤਹ ਮੁਹੰਮਦ :

ਕਿਤੇ ਰਾਮਦਾਸ ਕਿਤੇ ਫ਼ਤਹ ਮੁਹੰਮਦ
ਇਹੋ ਕਦੀਮੀ ਸ਼ੋਰ।
ਮਿਟ ਗਿਆ ਦੋਹਾਂ ਦਾ ਝਗੜਾ
ਨਿਕਲ ਪਿਆ ਕੋਈ ਹੋਰ।
ਮੇਰੀ ਬੁੱਕਲ ਦੇ ਵਿਚ ਚੋਰ।

—ਕਾਫ਼ੀਆਂ

ਸਿਕੰਦਰ :

ਕਿੱਥੇ ਹੈ ਸੁਲਤਾਨ ਸਿਕੰਦਰ!
ਮੌਤ ਨਾ ਛੱਡੇ ਪੀਰ ਪੈਗ਼ੰਬਰ,
ਸੱਭੇ ਛੱਡ ਛੱਡ ਗਏ ਅਡੰਬਰ,
ਕੋਈ ਏਥੇ ਪਾਇਦਾਰ ਨਹੀਂ।
ਉੱਠ ਜਾਗ ਘੁਰਾੜੇ ਮਾਰ ਨਹੀਂ।

—ਕਾਫ਼ੀਆਂ

ਦੈਂਹਸਰ (ਰਾਵਣ) :

ਦੈਂਹਸਰ ਲੁਟਿਆ ਹੁਣ ਲਛਮਣ ਬਾਕੀ,
ਤਬ ਅਨਹਦ ਨਾਦ ਬਜਾਏ।

—ਕਾਫ਼ੀਆਂ

ਗੁਰੂ ਗੋਰਖ :

ਗੁਰੂ ਗੋਰਖ ਨੂੰ ਪੀਰ ਮਨਾਵੇ,
ਹੀਰੇ ਹੀਰੇ ਕਰ ਕੁਰਲਾਵੇ,
ਜਿਸ ਦੇ ਕਾਰਨ ਮੂੰਡ ਮੁੰਡਾਵੇ,
ਉਹ ਪੀਲਾ ਜ਼ਰਦ ਮਲਾਹੀ।
ਮੇਰੇ ਕਿਉਂ ਚਿਰ ਲਾਇਆ ਮਾਹੀ।

—ਕਾਫ਼ੀਆਂ

ਸ਼ਮਸਤਬ੍ਰੇਜ਼ :

ਕੁੰਨ ਬਾਜ਼ਯਾਨੀ ਸ਼ਮਸ ਬੋਲੇ,
ਉਲਟਾ ਕਰ ਲਟਕਾਇਓ ਈ।

—ਕਾਫ਼ੀਆਂ

ਸਾਬਰ :

ਤਨ ਸਾਬਰ ਦੇ ਕੀੜੇ ਪਾਏ,
ਜੋ ਚੜ੍ਹਿਆ ਸੋ ਪਾਇਆ ਈ

—ਕਾਫ਼ੀਆਂ

ਸ਼ਾਮ :

ਦਰ ਦਰ ਲੱਘੀ ਧੁੰਮਾ ਘੱਤਣ,
ਔਖੀ ਘਾਟ ਪੁਚਾਏ ਪੱਤਣ,
ਸ਼ਾਮੇ ਵਾਸਤੇ।

—ਬਾਰ੍ਹਾਂ ਮਾਹ

ਮੋਹਨ :

ਪੋਹ ਹੁਣ ਪੁਛੂੰ ਜਾ ਕੇ, ਤੁਮ ਨਿਆਰੇ ਰਹੋ ਕਿਉਂ ਮੀਤ।
ਕਿਸ ਮੋਹਨ ਮਨ ਮੋਹ ਲਿਆ ਜੋ ਪੱਥਰ ਕੀਨੋ ਚੀਤ।

—ਬਾਰ੍ਹਾਂ ਮਾਹ

ਸ਼ਾਮ ਪੀਆ :

ਕੌਣ ਕਰੇ ਮੋਹੇ ਸੇ ਦਿਲ ਜੋਈ।
ਸ਼ਾਮ ਪੀਆ ਮੈਂ ਦੇਤੀ ਹੂੰ ਧਰੋਈ।

—ਕਾਫ਼ੀਆਂ

ਕਾਹਨ :

ਬੰਸੀ ਕਾਹਨ ਅਚਰਜ ਬਜਾਈ

—ਕਾਫ਼ੀਆਂ

ਬੁੱਲ੍ਹੇ ਸ਼ਾਹ ਮੈਂ ਹੁਣ ਬਰਲਾਈ,
ਜਦ ਦੀ ਮੁਰਲੀ ਕਾਹਨ ਬਜਾਈ,
ਬਾਵਰੀ ਹੋ ਤੁਸਾਂ ਵੱਲ ਧਾਈ,
ਖੋਜੀਆਂ ਕਿਤ ਵਲ ਦਸਤ ਬਰਾਤਾਂ।
ਮੁਰਲੀ ਬਾਜ ਉਠੀ ਘਣਘਾਤਾਂ।

—ਕਾਫ਼ੀਆਂ

ਰਾਂਝਾ :

ਆਪ ਛਿੜ ਜਾਂਦਾ ਨਾਲ ਮੱਝੀਂ ਦੇ,
ਸਾਨੂੰ ਕਿਉਂ ਬੇਲਿਓਂ ਮੋੜੀਦਾ।

ਇਕ ਰਾਂਝਾ ਸਾਨੂੰ ਲੋੜੀਦਾ।
ਰਾਂਝੇ ਜਿਹਾ ਮੈਨੂੰ ਹੋਰ ਨਾ ਕੋਈ,
ਮਿੰਨਤਾਂ ਕਰ ਕਰ ਮੋੜੀਦਾ,
ਇਕ ਰਾਂਝਾ ਸਾਨੂੰ ਲੋੜੀਦਾ।

—ਕਾਫ਼ੀਆਂ

ਮੱਝੀਂ ਆਈਆਂ, ਰਾਂਝਾ ਯਾਰ ਨਾ ਆਇਆ,
ਫੂਕ ਬਿਰਹੋਂ ਡੋਲਾਇਆ ਈ,
ਅੱਖਾਂ ਵਿਚ ਦਿਲ ਜਾਨੀ ਪਿਆਰਿਆ।

—ਕਾਫ਼ੀਆਂ

ਆਓ ਸਈਆਂ ਰਲ ਦਿਉ ਨੀ ਵਧਾਈ।
ਮੈਂ ਵਰ ਪਾਇਆ ਰਾਂਝਾ ਮਾਹੀ।

—ਕਾਫ਼ੀਆਂ

ਰਾਂਝੇ ਨੂੰ ਮੈਂ ਗਾਲੀਆਂ ਦੇਵਾਂ,
ਮਨ ਵਿਚ ਕਰਾਂ ਦੁਆਈਂ।
ਮੈਂ ਤੇ ਰਾਂਝੇ ਇਕੋ,
ਕੋਈ ਲੋਕਾਂ ਨੂੰ ਅਜ਼ਮਾਈਂ।

—ਕਾਫ਼ੀਆਂ

ਹੀਰ :

ਹੀਰ ਵੰਝਾਏ ਸੱਭੇ ਘਰ ਦੇ,
ਇਸ ਦੀ ਖਿੱਚੀ ਮਾਹੀ ਡੋਰ।
ਵਾਹ ਵਾਹ ਰਮਜ਼ ਸਜਨ ਦੀ ਹੋਰ।

—ਕਾਫ਼ੀਆਂ

ਚੂਚਕ :

ਚੂਚਕ ਕਾਜ਼ੀ ਸਦ ਬਹਾਇਆ

—ਕਾਫ਼ੀਆਂ

ਸਹਿਤੀ :

ੳ) ਇਹ ਗੱਲ ਸਹਿਤੀ ਨਣਦ ਪਛਾਤੀ
ਅ) ਬੁੱਲ੍ਹਾ ਸਹਿਤੀ ਫੰਧ ਮਚਾਇਆ

—ਕਾਫ਼ੀਆਂ

ਲੈਲਾ ਮਜਨੂੰ :

ਮਜਨੂੰ ਲਾਲ ਦੀਵਾਨੇ ਵਾਂਙੂ
ਅੱਬ ਲੈਲਾ ਹੋ ਰਹੀਏ।
ਪੀਆ ਪੀਆ ਕਰਤੇ ਹਮ ਪੀਆ ਹੋਏ।

—ਕਾਫ਼ੀਆਂ

ਸੋਹਣੀ ਮਹੀਂਵਾਲ :

ਏਸ ਜੋਗੀ ਦੀ ਸੁਣੋ ਕਹਾਣੀ,
ਸੋਹਣੀ ਡੁੱਬੀ ਡੂੰਘੇ ਪਾਣੀ,
ਫਿਰ ਰਲਿਆ ਮਹੀਂਵਾਲ, ਸਾਰਾ ਤਖ਼ਤ ਲੁਟਾ ਕੇ।
ਮੈਂ ਵੈਸਾਂ ਜੋਗੀ ਦੇ ਨਾਲ, ਮੱਥੇ ਤਿਲਕ ਲਗਾ ਕੇ।

—ਕਾਫ਼ੀਆਂ

ਗੋਪੀਆਂ-ਕਾਹਨ :

ਗੋਪੀਆਂ ਨਾਲ ਕੀ ਚੱਜ ਕਮਾਇਆ,
ਮਖਣ ਕਾਨ੍ਹ ਤੋਂ ਲੁਟਵਾਇਆ,
ਰਾਜੇ ਕੰਸ ਨੂੰ ਪਕੜ ਮੰਗਾਇਆ,
ਬੋਦੀਓਂ ਪਕੜ ਪਛਾੜਿਆ ਈ।

—ਕਾਫ਼ੀਆਂ

ਮਿਰਜ਼ਾ-ਸਾਹਿਬਾਂ :

ਸਾਹਿਬਾਂ ਨੂੰ ਜਦੋਂ ਵਿਆਹੁਣ ਆਏ,
ਸਿਰ ਮਿਰਜ਼ੇ ਦਾ ਵਾਰਿਆ ਈ।
ਰਹੁ ਰਹੁ ਵੇ ਇਸ਼ਕਾ ਮਾਰਿਆ ਈ।

—ਕਾਫ਼ੀਆਂ

ਰੋਡਾ-ਜਲਾਲੀ :

ਰੋਡੇ ਪਿੱਛੇ ਗੱਲ ਗਵਾਈ,
ਟੁਕੜੇ ਕਰ ਕਰ ਮਾਰਿਆ ਈ।

—ਕਾਫ਼ੀਆਂ

ਯੂਸਫ਼ ਜ਼ੁਲੈਖਾ :

ਕਿੱਥੇ ਯੂਸਫ ਮਾਹਿ ਕਨਿਆਨੀ,
ਲਈ ਜ਼ੁਲੈਖਾ ਫ਼ੇਰ ਜਵਾਨੀ,
ਕੀਤੀ ਮੌਤ ਨੇ ਓੜਕ ਫ਼ਾਨੀ,
ਫੇਰ ਉਹ ਹਾਰ ਸ਼ਿੰਗਾਰ ਨਹੀਂ।

—ਕਾਫ਼ੀਆਂ

ਏਸ ਇਸ਼ਕ ਦੇ ਵੇਖੋ ਕਾਰੇ,
ਯੂਸਫ਼ ਖੂਹ ਪੁਆਇਓ ਈ।
ਵਾਂਗ ਜ਼ੁਲੈਖਾ ਵਿਚ ਮਿਸਰ ਦੇ,
ਘੁੰਗਟ ਖੋਲ੍ਹ ਰੁਲਾਇਓ ਈ।

—ਕਾਫ਼ੀਆਂ

ਸੰਮੀ ਢੋਲਾ :

ਪਈ ਵਾਂਙ ਸੱਮੀਂ ਮੈਂ ਕੂਕਦੀ,

ਕਰ ਢੋਲਾ ਢੋਲਾ।

—ਕਾਫ਼ੀਆਂ

ਸੱਸੀ-ਪੁੰਨੂੰ :

ਸੱਸੀ ਦਾ ਦਿਲ ਲੁੱਟਣ ਕਾਰਨ,
ਹੋਤ ਪੁੰਨੂੰ ਬਣ ਆਇਆ ਹੈ।
ਇਕ ਨੁਕਤਾ ਯਾਰ ਪੜ੍ਹਾਇਆ ਹੈ।

—ਕਾਫ਼ੀਆਂ

# ਰੂਪ-ਪੱਖ

## ੳ) ਬੁੱਲ੍ਹੇ ਸ਼ਾਹ ਦੇ ਕਲਾਮ ਦੀ ਬੋਲੀ

ਬੁੱਲ੍ਹੇ ਸ਼ਾਹ ਦਾ ਸਮੁੱਚਾ ਜਾਂ ਬਹੁਤਾ ਕਲਾਮ ਭਾਵੇਂ ਠੇਠ ਪੰਜਾਬੀ ਬੋਲੀ ਵਿਚ ਹੈ ਪਰ ਇਸ ਵਿਚ ਕਿਧਰੇ ਕਿਧਰੇ ਅਰਬੀ-ਫ਼ਾਰਸੀ ਤੇ ਹਿੰਦਵੀ ਦਾ ਰਲਾ ਆ ਪਿਆ ਹੈ। ਅਰਬੀ-ਫ਼ਾਰਸੀ ਸ਼ਬਦਾਵਲੀ ਆ ਜਾਣ ਦਾ ਪਹਿਲਾ ਕਾਰਣ ਤਾਂ ਇਹ ਹੈ ਕਿ ਬੁੱਲ੍ਹਾ ਸੂਫ਼ੀ ਸੀ ਤੇ ਦੂਜੇ ਉਹ ਮੁਸਲਮਾਨ ਸੀ ਤੇ ਉਸ ਦੀ ਆਰੰਭਿਕ ਤਾਲੀਮ ਇਨ੍ਹਾਂ ਭਾਸ਼ਾਵਾਂ ਵਿਚ ਹੀ ਹੋਈ ਸੀ। ਹਿੰਦਵੀ ਰੰਗ ਉਸ ਦੇ ਬਾਰ੍ਹਾਂਮਾਹੇ ਵਿਚੋਂ ਪ੍ਰਤੱਖ ਦਿਸਦਾ ਹੈ।

ਬੁੱਲ੍ਹੇ ਦੇ ਕਲਾਮ ਵਿਚ ਅਰਬੀ ਫ਼ਾਰਸੀ ਦੇ ਕਈ ਵਾਕੰਸ਼ ਆ ਗਏ ਹਨ। ਕਈ ਅਰਬੀ ਸ਼ਬਦ ਸਿੱਧੇ ਕੁਰਾਨ ਦੀਆਂ ਆਇਤਾਂ ਵਿਚੋਂ ਆ ਗਏ ਹਨ ਜਿਵੇਂ ਕਿ, 'ਨਹਨ-ਅਕਰਬ', 'ਹਮਾਊਸਤ', 'ਸੁਮਵਜ਼ ਅੱਲਾਹ', 'ਅਲਸ ਬਿਰ ਬੇਕੁਮ', 'ਕਾਲੂ ਬਲਾ' 'ਕਨਜ਼ ਕਦੂਰੀ', 'ਲੌਲਾਕ ਲਮਾ ਖ਼ਲਕਤ ਅਲ ਅਫ਼ਲਾਕ' ਆਦਿ—

ਨਹਨਅਕਰਬ : <u>ਨਹਨ ਅਕਰਬ</u> ਜ਼ਾਤ ਪਛਾਤੀ

ਹਮਾਊਸਤ : ਇਸ <u>ਹਮਾਊਸਤ</u> ਨੇ ਅਕਲ ਵੰਞਾਇਆ।

ਸੁਮਵ੍ਰਜ਼ ਅਲ ਅੱਲਾਹ : <u>ਸੁਮ ਵ੍ਰਜ਼ ਅਲ ਅੱਲਾਹ</u> ਅੱਜ ਦੱਸਨਾਂ ਏਂ ਓ ਯਾਰ।

ਅਲਸਤੋ ਬਿਰੱਬਿਕੁਮ : <u>ਅਲਸਤੋ ਬਿਰੱਬਿਕੁਮ</u> ਜਾਂ ਜਲ ਹੋਇਆ।

ਕਾਲੂ ਬਲਾ : <u>ਕਾਲੂ ਬਲਾ</u> ਗਲ ਡਾਲੀ ਓ ਯਾਰ।

ਕਨਜ਼ ਕਦੂਰੀ : <u>ਕਨਜ਼ ਕਦੂਰੀ</u> ਮਨਤਕ ਮਅਨੇ ਸਾਰਾ ਇਲਮ ਗਵਾਤਾ ਹੈ।

ਲੌਲਾਕ ਲਮਾ ਖ਼ਲਕਤ ਅਲ ਅਫ਼ਲਾਕ :

<u>ਲੌਲਾਕ ਲਮਾ ਖ਼ਲਕਤ ਅਲ ਅਫ਼ਲਾਕ</u>, ਆਪੇ ਧੁੰਮ ਮਚੇਂਦੇ ਹੋ।

ਇਸ ਤੋਂ ਬਿਨਾਂ ਫ਼ਾਰਸੀ ਅਰਬੀ ਦੇ ਹੋਰ ਅਨੇਕ ਸ਼ਬਦਾਂ ਦਾ ਬੁੱਲ੍ਹੇ ਨੇ ਪ੍ਰਯੋਗ ਕੀਤਾ ਹੈ ਜਿਨ੍ਹਾਂ ਨੂੰ ਇਕ ਸੂਚੀ ਵਿਚ ਹੇਠਾਂ ਪੇਸ਼ ਕੀਤਾ ਜਾਂਦਾ ਹੈ—

ਸਾਇਤ : ਵਿਚੋਂ ਜਾਇ ਹਿਜਰ ਦੀ ਸਾਇਤ

ਮਰਗ : ਸਾਡੀ ਮਰਗ ਉਨ੍ਹਾਂ ਦਾ ਹਾਸਾ

ਅਜ਼ਾਬ : ਮੈਂ ਛੁਟਦੀ ਏਸ ਅਜ਼ਾਬ ਤੋਂ

ਵਸਲ : ਰੰਗਣ ਚੜ੍ਹੀ ਸ਼ਾਹ ਵਸਲ ਦੀ

ਜ਼ੁਹਦ : ਜ਼ੁਹਦ ਕਮਾਈ ਚੰਗੀ ਕਰੀਏ।

ਸੱਤਾਰ : ਕੀਤਾ ਕਰਮ ਸੱਤਾਰ

ਸਿਤਮ : ਸਿਤਮ ਕਰਨਾ ਹੈਂ ਜਾਨ ਆਪਣੀ 'ਤੇ

ਜ਼ੌਕ : ਜ਼ੌਕ ਦਿੱਤੇ ਜ਼ਾਤ ਆਪਣੀ ਦਾ

ਅਨਲਹੱਕ : ਤਾਣੀ ਗੰਢਨੀ ਹਾਂ ਅਨਲਹੱਕ ਵਾਲੀ

ਸ਼ਬੋਰੋਜ਼ : ਸ਼ੁਕਰ ਕਰੋ ਸ਼ਬੋਰੋਜ਼ ਰਹਿਣਾ
ਸਜਦਾ : ਸਜਦਾ ਕਰਦੀ ਤੇ ਹੱਥ ਜੋੜਨੀ ਹਾਂ
ਫ਼ਹਿਮ : ਫ਼ਹਿਮ ਨਾ ਹੋਰ ਖ਼ਿਆਲ ਮੈਨੂੰ
ਤਨਹਾ : ਇਕ ਇਕੱਲੀ ਤਨਹਾ ਚੱਲਸੇਂ
ਤੋਸ਼ਾ : ਲੈ ਲੈ ਤੋਸ਼ਾ ਏਥੋਂ ਘੱਲਸੇਂ
ਮਾਹਿਕਨਿਆਨੀ : ਕਿੱਥੇ ਯੂਸਫ਼ ਮਾਹਿ ਕਨਿਆਨੀ
ਕਾਦਰ : ਉਹ ਭੀ ਕਾਦਰ ਆਪ ਸੰਭਾਲਾ
ਬਾਦਿ-ਖ਼ਿਜ਼ਾਂ : ਬਾਦਿ ਖ਼ਿਜ਼ਾਂ ਕੀਤਾ ਬੁਰ ਹਾਲਾ

ਲਸ਼ਕਰ, ਖ਼ੁਮਾਰ, ਪਲੰਗ, ਕੁੰਨ ਬਾਜ਼ਯਾਨੀ, ਰੱਬੇਅਪਰਨੀ, ਲਨਤਰਾਨੀ, ਫ਼ਾਨੀ, ਕੁਨ ਫ਼ਅਕੂਨੋ, ਹਾਫ਼ਿਜ਼, ਹਿਫ਼ਜ਼, ਨਿਆਮਤ, ਕੁਫ਼ਰ, ਬਾਬ, ਦੋਜ਼ਖ ਗੋਰ, ਮਹਿਰਾਬ, ਮੁਰਸ਼ਦ, ਆਬਿਦ ਲਹਵੋ ਲਅਬ, ਆਰਫ਼, ਰਮਜ਼, ਸੁਖ਼ਨ, ਉਲਫ਼ਤ, ਅਲਫ਼ੀ, ਆਲਮ, ਆਤਸ਼, ਇਸਤਗ਼ਫ਼ਾਰ ਇਰਾਕੀ, ਸਿਹਰ, ਹਾਦੀ, ਹਿਜਾਬ, ਹਸ਼ਰ, ਹੈਰਤ, ਕਿਰਦਾਰ, ਕਾਸਿਦ, ਗ਼ੁਫ਼ਾਰ, ਤਕੱਬਰ, ਤਕਸੀਰ, ਤੌਫ਼ੀਕ, ਨਫ਼ਸਾਨੀ, ਜ਼ਾਹਿਰ, ਬਾਤਨ, ਮਤਰਬ, ਮੁਤਲਿਕ, ਕਸਬੇ ਫ਼ੁਕਰ, ਗੰਜੇ ਅਖ਼ਫ਼ੀ, ਅਮਰ ਮਅਰੂਫ਼, ਗ਼ੈਰ ਸ਼ਰਅ, ਰੋਜ਼ੇ, ਅਜ਼ਲ ਲੋਹ ਕਲਮ, ਨੰਗ ਨਾਮੂਸ, ਲਾਮਕਾਨੀ, ਸ਼ੌਕੇ ਸ਼ਰਾਬ, ਬੇਚੂਨੀ, ਚੂਨ, ਦਸਤ, ਨੂਰੇ ਰਬੀ, ਕੌਲ-ਕਰਾਰ, ਹਿਜਰ-ਵਸਲ, ਮਲਕੁਲਮੌਤ, ਮਹਿਬੂਬੇ ਰੱਬਾਨੀ, ਰਸਾਈ, ਖ਼ੌਫ਼, ਪੈਵਸਤ ਬਗੋ, ਆਸ਼ਨਾਈ, ਕਸਬ, ਰਕੀਬ, ਕਿਤਾਬ-ਮਜੀਦ, ਪਾਕ ਜਮਾਲ, ਲਹਿਮਕ ਲਹਿਮਾ, ਫ਼ਤਵਾ, ਆਹਦ, ਅਹਿਮਦ, ਦਰਮੁਆਨੀ ਮਜ਼ਮੁਲ, ਬੈਜ਼ਾ, ਮੂਤੂ ਕਿਬਲਾ ਅੰਤਾ ਮੂਤੂ, ਸ਼ਾਦੀ, ਵਹਿਦਿਤ, ਫ਼ਾਨੀ, ਜ਼ਿਕਾਤ, ਖ਼ੇਸ਼ ਕਬੀਲਾ, ਹਸ਼ਰ, ਖ਼ਾਕੀ, ਖ਼ਾਕ, ਆਹੂ, ਹਾਬੀਲ ਕਾਬੀਲ, ਖ਼ਸਮ, ਮਜ਼ਹਰ, ਜ਼ਿਬਾਹ, ਮਰਾਤਬ, ਗ਼ਫ਼ਲਤ, ਉਜ਼ਰ, ਅਦਲ, ਫ਼ਜ਼ਲ, ਤੇਗ਼, ਲਹਦ, ਲਾਜ਼ਮ, ਮਜ਼ਕੂਰ, ਫ਼ੁਨਫ਼ਖਤੋਫ਼ੀਏ, ਹੁਵਾਮਾਕੁਮ, ਲੈਸਾਫ਼ੀ ਜੰਨਤੀ, ਅਸ਼ਰਫ਼, ਆਤਸ਼ ਆਦਿ ਅਨੇਕ ਸ਼ਬਦ ਕਲਾਮ ਬੁੱਲ੍ਹੇ ਸ਼ਾਹ ਵਿਚੋਂ ਸਹਿਜੇ ਹੀ ਮਿਲ ਜਾਂਦੇ ਹਨ।

ਹਿੰਦਵੀ :

ਬੱਲ੍ਹੇ ਸ਼ਾਹ ਦੇ ਸਮੇਂ ਤੀਕ ਤੇ ਉਸ ਤੋਂ ਮਗਰੋਂ ਤੀਕ ਵੀ ਹਿੰਦਵੀ ਜਾਂ ਬ੍ਰਿਜਭਾਸ਼ਾ ਨੂੰ ਅਭਿਵਿਅੰਜਨਾ ਦਾ ਆਦਰਯੋਗ ਮਾਧਿਅਮ ਮੰਨ ਕੇ ਅਪਣਾਇਆ ਜਾਂਦਾ ਰਿਹਾ ਹੈ। ਬੁੱਲ੍ਹੇ ਸ਼ਾਹ ਨੂੰ ਭਾਰਤੀ ਦਾਰਸ਼ਨਿਕਤਾ ਦਾ ਚੋਖਾ ਗਿਆਨ ਜਾਪਦਾ ਹੈ ਕਿਉਂਕਿ ਉਸ ਨੇ ਭਾਰਤੀ ਦਰਸ਼ਨ ਤੇ ਧਰਮ ਦੀ ਤਕਨੀਕੀ ਸ਼ਬਦਾਵਲੀ ਦੀ ਵਰਤੋਂ ਵੀ ਕੀਤੀ ਹੈ। ਬਾਵਾ ਬੁੱਧ ਸਿੰਘ[1] ਫੁਰਮਾਉਂਦੇ ਹਨ ਕਿ ਸ਼ਾਹ ਹੁਸੈਨ ਨੇ ਦੋਹੜਿਆਂ ਵਿਚ ਬਾਹਲੀ ਹਿੰਦੀ ਭਾਸ਼ਾ ਵਰਤੀ ਹੈ ਪਰ ਇਨ੍ਹਾਂ ਦਾ ਰੰਗ ਵਖਰਾ ਹੈ। ਸੱਚ ਹੈ, ਦੋਹੜੇ ਸਜਦੇ ਵੀ ਬ੍ਰਿਜਭਾਸ਼ਾ ਵਿਚ ਹੀ ਹਨ। ਬੁੱਲ੍ਹੇ ਸ਼ਾਹ ਦੀ ਹਿੰਦਵੀ ਰੰਗ ਦੀ ਰਚਨਾ ਦੇ ਕੁਝ ਨਮੂਨੇ ਪੇਸ਼ ਹਨ—

1. ਅਬ ਲਗਨ ਲਗੀ ਕਿਹ ਕਰੀਏ।
   ਨਾ ਜੀ ਸਕੀਏ ਤੇ ਨਾ ਮਰੀਏ।

---

[1] ਬਾਵਾ ਬੁੱਧ ਸਿੰਘ ਹੰਸ ਚੋਗ, ਪੰਨਾ 284, ਲਾਹੌਰ ਬੁੱਕ ਸ਼ਾਪ ਲੁਧਿਆਣਾ

ਤੁਮ ਸੁਣੋ ਹਮਾਰੀ ਬੈਨਾ,
ਮੋਹਿ ਰਾਤ ਦਿਨੇ ਨਹੀਂ ਚੈਨਾ,
ਹੁਣ ਪ੍ਰੀ ਬਿਨ ਪਲਕ ਨਾ ਸਰੀਏ।
ਅਬ ਲਗਨ ਲਗੀ ਕਿਹ ਕਰੀਏ।

2. ਐਸੀ ਮਨ ਮੇਂ ਆਇਉ ਰੇ,
ਦੁਖ ਸੁਖ ਸਭ ਵੰਜਾਇਉ ਰੇ,
ਹਾਰ ਸ਼ਿੰਗਾਰ ਕੋ ਆਗ ਲਗਾਊਂ,
ਤਨ ਪਰ ਢਾਂਡ ਅਚਾਇਉ ਰੀ।
ਸੁਣ ਕੇ ਗਿਆਨ ਕੀਆ ਐਸੀਆਂ ਬਾਤਾਂ,
ਨਾਮ ਨਿਸ਼ਾਨ ਤਭੀ ਅਨਘਾਤਾਂ

3. ਪੀਆ ਪੀਆ ਕਰਤੇ ਹਮੀਂ ਪੀਆ ਹੂਏ,
ਅਬ ਪੀਆ ਕਿਸ ਨੂੰ ਕਹੀਏ!
ਹਿਜਰ ਵਸਲ ਹਮ ਦੋਨੋਂ ਛੋੜੇ,
ਅਬ ਕਿਸੇ ਕੇ ਹੋ ਰਹੀਏ!

ਬਾਰ੍ਹਾਂਮਾਹੇ ਦੇ ਹਰ ਮਹੀਨੇ ਤੋਂ ਪਹਿਲਾਂ ਬੁੱਲ੍ਹੇ ਨੇ ਦੋਹਰੇ ਲਿਖੇ ਹਨ। ਇਨ੍ਹਾਂ ਦੋਹਰਿਆਂ ਦੀ ਭਾਸ਼ਾ ਵੀ ਹਿੰਦਵੀ ਹੈ :

1. ਅੱਸੂ ਲਿਖੂੰ ਸੰਦੇਸਵਾ ਵਾਚੇ ਮੋਰਾ ਪੀ।
ਮਗਨ ਕੀਆ ਤੁਮ ਕਾਹੇ ਕੋ ਕਲਮਲ ਆਇਆ ਜੀ।
2 ਕਹੋ ਕਤਕ ਕੈਸੀ ਜੋ ਬਨਿਓ ਕਠਨ ਸੋ ਭਾਗ।
ਸੀਸ ਕਪਰ ਹਥ ਜੋੜ ਕੇ ਮਾਂਗੋ ਭੀਖ ਸੰਜੋਗ।
3. ਫੱਗਣ ਫੂਲੇ ਖੇਤ ਜਿਉਂ, ਬਣ ਤਣ ਫੂਲ ਸਿੰਗਾਰ।
ਹਰ ਡਾਲੀ ਫੁੱਲ ਪਤੀਆਂ, ਗਲ ਫੂਲਣ ਕੇ ਹਾਰ।
4. ਜੇਠ ਜੇਹੀ ਮੋਹਿ ਅਗਨ ਹੈ ਜਬ ਕੇ ਬਿਛੜੇ ਮੀਤ।
ਸੁਣ ਸੁਣ ਘੁਣ ਘੁਣ ਝੁਰ ਮਰੋਂ ਜੋ ਤੁਮਰੀ ਯੇਹ ਪਰੀਤ।

ਹਿੰਦੂ ਦਾਰਸ਼ਨਿਕਤਾ ਦੇ ਵਰਣਨ ਵੇਲੇ ਵੀ ਉਸ ਦੀ ਬੋਲੀ ਤੇ ਸ਼ੈਲੀ ਹਿੰਦਵੀ ਹੋ ਗਈ ਹੈ :

1. ਬੁੱਲ੍ਹਾ ਸ਼ਾਹ ਮੈਂ ਤਬ ਬਰਮਾਈ,
ਜਬ ਕੀ ਬਾਂਸਰੀ ਕਾਨ੍ਹ ਬਜਾਈ।
2. ਘਰ ਮੇਂ ਗੰਗਾ ਆਈ ਸੰਤੋ,
ਘਰ ਮੇਂ ਗੰਗਾ ਆਈ।
ਆਪੇ ਮੁਰਲੀ ਆਪ ਘਨਈਆ ਆਪੇ ਜਾਦੂਰਾਈ,
ਆਪ ਗੋਬਰੀਆ ਆਪ ਗੜਰੀਆ ਆਪੇ ਦੇਤ ਦਿਖਾਈ।
ਅਨਹਦ ਦੁਆਰ ਕਾ ਆਇਆ ਗੁਰੀਆ ਕੰਙਣ ਦਸਤ ਚੜ੍ਹਾਈ।

ਬੁੱਲ੍ਹੇ ਸ਼ਾਹ ਨੇ ਕਈ ਪੁਰਾਣੇ ਪੰਜਾਬੀ ਸ਼ਬਦਾਂ ਦੀ ਵਰਤੋਂ ਵੀ ਕੀਤੀ ਹੈ ਜਿਵੇਂ ਕਿ

ਅਗਦੋਂ, ਅਣਘਾਤਾਂ, ਸਤ੍ਰਾਣਾ, ਸਿਆਂਤਾ, ਹਲਕਾਰਾ, ਹੁੱਟੀ, ਕਲਵੱਤ, ਕੰਜਾਂ, ਕਪਾਹੀ, ਕਾਹਣਾ, ਗੋਇਲ, ਚਾਕ, ਚਾਵੜ, ਦੀਵਾਲ, ਧਰੋਈ, ਬਿਆਣਾ, ਬਿਰਲਾਈ, ਬੇਰੇ, ਰਵਿਆ ਆਦਿ। ਇਨ੍ਹਾਂ ਵਿਚੋਂ ਕਈ ਹਾਲੀ ਵੀ ਝੰਗ ਆਦਿ ਦੇ ਇਲਾਕਿਆਂ ਵਿਚ ਬੋਲੇ ਜਾਂਦੇ ਹਨ। ਕਈ ਅਖਾਣ ਮੁਹਾਵਰੇ ਆਦਿ ਵੀ ਪੁਰਾਣੀ ਪੰਜਾਬੀ ਵਿਚ ਮਿਲ ਜਾਂਦੇ ਹਨ ਜਿਨ੍ਹਾਂ ਦੀ ਵਰਤੋਂ ਬੁੱਲ੍ਹੇ ਨੇ ਕੀਤੀ ਜਿਵੇਂ ਕਿ ਸਥਰਾ ਪਈਆ, ਕੁਦਮ ਕਰੇਂਦੀ, ਚੋਂਚ ਰਚਾਈ, ਜੱਕੋ ਤੱਕੋ ਕਰਨੇ, ਡਹਿਲ ਖਲੋਂਦੇ, ਤਰਾਹੀ ਦਿਉ, ਧਾੜ ਧਾੜ ਕਰਨਾ, ਰਾਵਲ ਰੌਲਾ ਕਰਨਾ ਇਤਿਆਦਿ। ਇਨ੍ਹਾਂ ਤੋਂ ਬਿਨਾਂ 'ਸੁੱਤੇ ਸ਼ੇਰ ਉਲੰਘਣੇ', 'ਸਾਡੀ ਮਰਗ ਉਨ੍ਹਾਂ ਦਾ ਹਾਸਾ', 'ਸਰ੍ਹਾਣੇ ਬਾਂਹ ਦੇ ਕੇ ਸੌਣਾ', 'ਫੱਟਾਂ ਤੇ ਲੂਣ ਛਿੜਕਣਾ', 'ਜਿਸ ਤਨ ਲੱਗੀਆਂ ਸੋ ਤਨ ਜਾਣੇ', 'ਬਾਗ਼ ਦੀ ਮੂਲੀ ਹੋਣਾ', 'ਅਬ ਪਛਤਾਏ ਕਿਆ ਹੋਤ ਜਬ ਚਿੜੀਆ ਚੁਗ ਲਿਆ ਖੇਤ', 'ਘਾ ਵਿਚ ਹਾਥੀ ਖਲੋਤਾ ਨਹੀਂ ਲੁਕਦਾ', 'ਚਿੜੀਆਂ ਦਾ ਮਰਨ ਗਵਾਰਾਂ ਦਾ ਹਾਸਾ', 'ਖਾਵੇ ਖ਼ੈਰਾ ਤੇ ਫਾਟੀਏ ਜੁੰਮਾਂ' ਆਦਿ ਕੁਝ ਕੁ ਹੋਰ ਅਖਾਣ ਮੁਹਾਵਰੇ ਆਦਿ ਹਨ ਜਿਨ੍ਹਾਂ ਦਾ ਪ੍ਰਯੋਗ ਸਾਨੂੰ ਬੁੱਲ੍ਹੇ ਦੇ ਕਲਾਮ ਵਿਚ ਥਾਂ ਥਾਂ ਮਿਲਦਾ ਹੈ। ਉਦਾਹਰਣ ਵਜੋਂ ਅਸੀਂ ਹੇਠਾਂ ਕੁਝ ਕੁ ਅਖਾਣ-ਮੁਹਾਵਰੇ ਦਿੰਦੇ ਹਾਂ :

ਸੁਤੇ ਸ਼ੇਰ ਉਲੰਘਣੇ :

ਘੜੀ ਤਾਂਘ ਤੁਸਾਡੀਆਂ ਤਾਂਘਾਂ, ਰਾਤੀਂ ਸੁਤੜੇ ਸ਼ੇਰ ਉਲਾਂਘਾਂ।

—ਅਠਵਾਰਾ

ਸਾਡੀ ਮਰਗ ਉਨ੍ਹਾਂ ਦਾ ਹਾਸਾ :

ਕੰਢੇ ਵੇਖੇ ਖਲਾ ਤਮਾਸ਼ਾ, ਸਾਡੀ ਮਰਗ ਉਨ੍ਹਾਂ ਦਾ ਹਾਸਾ।

—ਅਠਵਾਰਾ

ਸਰ੍ਹਾਣੇ ਬਾਂਹ ਦੇ ਕੇ ਸੌਣਾ :

ਬਾਂਹ ਸਰਹਾਣੇ ਦੇ ਕਦੀ ਅਸੀਂ ਮੂਲ ਨਾ ਸਉਂਦੇ।

—ਗੰਢਾਂ

ਫੱਟਾਂ ਤੇ ਲੂਣ ਛਿੜਕਣਾ :

ਫੱਟਾਂ ਉੱਤੇ ਲੂਣ ਹੈ ਫੱਟ ਸਿੰਮਦੇ ਲਾਉਂਦੇ।

—ਗੰਢਾਂ

ਜਿਸ ਤਨ ਲੱਗੀਆਂ ਸੋ ਤਨ ਜਾਣੇ :

ਜਿਸ ਲਾਗੀ ਤਿਸ ਪੀੜ ਹੈ ਜੱਗ ਜਾਣੇ ਹਾਸਾ।

—ਗੰਢਾਂ

ਬਾਗ਼ ਦੀ ਮੂਲੀ ਹੋਣਾ :

ਅਪਣਾ ਰਹਿਣਾ ਕੀ ਕਰਾਂ ਕਿਹੜੇ ਬਾਗ਼ ਦੀ ਮੂਲੀ।

—ਗੰਢਾਂ

ਅਬ ਪਛਤਾਏ ਕਿਆ ਹੋਤ ਜਬ ਚਿੜੀਆਂ ਚੁਗ ਲਿਆ ਖੇਤ :

ਬੁੱਲ੍ਹਿਆ ਅੱਛੇ ਦਿਨ ਤੋਂ ਪਿੱਛੇ ਗਏ,
ਜਬ ਹਰ ਸੇ ਕੀਆ ਨਾ ਹੇਤ।

ਅਬ ਪਛਤਾਵਾ ਕਿਆ ਕਰੇ,
ਜਬ ਚਿੜੀਆਂ ਚੁਗ ਗਈਂ ਖੇਤ।

—ਦੋਹੜਾ

ਘਾਹ ਵਿਚ ਹਾਥੀ ਖਲੋਤਾ ਨਹੀਂ ਲੁਕਦਾ :
ਤਦੋਂ ਵੇਖ ਖਾਂ ਅੰਦਰੋਂ ਕੌਣ ਜਾਗੇ,
ਨਹੀਂ ਘਾਸ ਮੇਂ ਛੁਪੇ ਹਾਥੀ ਖਲੋਇਆ।

—ਸੀਹਰਫ਼ੀਆਂ

ਚਿੜੀਆਂ ਦਾ ਮਰਨ ਗਵਾਰਾਂ ਦਾ ਹਾਸਾ :
ਚਿੜੀਆਂ ਦੀ ਮੌਤ ਗਵਾਰਾਂ ਹਾਸਾ, ਮਗਰੋਂ ਹੱਸ ਹੱਸ ਤਾੜੀ ਮਾਰੀ।

—ਕਾਫ਼ੀਆਂ

ਖਾਵੇ ਖੈਰਾ ਤੇ ਫਾਟੀਏ ਜੁੰਮਾ :
ਖਾਏ ਖੈਰਾ ਤੇ ਫਾਟੀਏ ਜੁੰਮਾ,
ਉਲਟੀ ਦਸਤਕ ਲਾਈ।

—ਕਾਫ਼ੀਆਂ

ਬੁੱਲ੍ਹੇ ਨੇ ਕਈ ਫ਼ਾਰਸੀ ਤੇ ਅਰਬੀ ਸ਼ਬਦਾਂ ਦਾ ਤਦਭਵੀਕਰਨ ਵੀ ਕੀਤਾ ਹੈ। ਵਅਜ਼ੀ, ਜ਼ੁਹਦੀ, ਭਾਰ ਬਰਦਾਰ, ਵਿਰਸਾਦਾਰ, ਰਿਜ਼ਕ ਵਿਹੂਣੀ, ਦਿਲੜੀ-ਜੋਈ ਆਦਿ ਉਦਾਹਰਣਾਂ ਹਨ ਜੋ ਅਰਬੀ ਫ਼ਾਰਸੀ ਦੇ ਕ੍ਰਮਵਾਰ ਸ਼ਬਦਾਂ ਵਅਜ਼, ਜ਼ਾਹਿਦ, ਬਾਰ-ਬਰਦਾਰ ਵਾਰਸ, ਬੇਰਿਜ਼ਕ, ਦਿਲਜੋਈ ਦਾ ਤਦਭਵ ਰੂਪ ਹਨ।

ਪੰਜਾਬੀ ਵਿਚ ਅੰਗ੍ਰੇਜ਼ਾਂ ਤੇ ਹੋਰ ਯੂਰਪੀਨ ਲੋਕਾਂ ਨੂੰ ਫ਼ਿਰੰਗੀ ਜਾਂ ਫ਼ਰੰਗੀ ਆਖਣ ਦਾ ਰਿਵਾਜ ਰਿਹਾ ਹੈ। ਬੁੱਲ੍ਹੇ ਨੇ 'ਟੋਪੀ ਪੋਸ਼ ਫ਼ਰੰਗੀ' ਕਿਹਾ ਹੈ।

ਬੁੱਲ੍ਹੇ ਨੇ ਕਈ ਥਾਈਂ ਸ਼ਬਦਾਂ ਦੇ ਦੁਹਰਾਉ ਦੇ ਨਾਲ ਨਾਲ ਅਜੇਹੇ ਸ਼ਬਦਾਂ ਦਾ ਪ੍ਰਯੋਗ ਵੀ ਕੀਤਾ ਹੈ ਜੇਹੜੇ ਨਾਦ-ਚਿੱਤਰ ਉਤਪੰਨ ਕਰਦੇ ਹਨ ਜਿਵੇਂ 'ਥਈਆ ਥਈਆ', 'ਘੰਮੀ ਘੰਮ' ਆਦਿ।

ਪੰਜਾਬੀ ਜਨਤਾ ਵਿਚ ਪਰਚਲਤ ਹੋ ਚੁੱਕੇ ਕਈ ਸਮਾਸ ਜਿਵੇਂ 'ਰਾਮ ਕਹਾਣੀ', 'ਪਾਣੀ ਹਾਰ', 'ਰਾਮ ਦੁਹਾਈ', 'ਤਿਲਕਣ ਬਾਜ਼ੀ' ਆਦਿ ਬੁੱਲ੍ਹੇ ਨੂੰ ਚੰਗੇ ਲੱਗੇ ਹਨ—
ਰਾਮ ਕਹਾਣੀ :
ਕਦੀ ਸਿਰੋਂ ਨਾ ਮੁਕਦੀ ਇਹ ਰਾਮ ਕਹਾਣੀ।

—ਗੰਢਾਂ

ਪਾਣੀਹਾਰ :
ਮੈਂ ਕਿਸ ਦੀ ਪਾਣੀਹਾਰ ਹਾਂ ਏਥੇ ਕੇਤੀਆਂ ਰੋਈਆਂ।

—ਗੰਢਾਂ

ਰਾਮ ਦੁਹਾਈ :
ਸੂਝ ਪੜੀ ਤਬ ਰਾਮ ਦੁਹਾਈ।

—ਕਾਫ਼ੀਆਂ

ਤਿਲਕਣ ਬਾਜ਼ੀ :

ਏਥੇ ਦੁਨੀਆਂ ਵਿਚ ਅਨ੍ਹੇਰਾ ਏ
ਇਹ ਤਿਲਕਣ ਬਾਜ਼ੀ ਵਿਹੜਾ ਏ।

—ਕਾਫ਼ੀਆਂ

ਉਪਰੋਕਤ ਵੇਰਵੇ ਤੇ ਅੰਗ ਨਿਖੇੜ ਤੋਂ ਭਲੀ-ਭਾਂਤੀ ਸਿੱਧ ਹੋ ਜਾਂਦਾ ਹੈ ਕਿ ਬੁੱਲ੍ਹੇ ਦੇ ਕਲਾਮ ਵਿਚ ਸੁੱਚੇ ਮੋਤੀਆਂ ਦੀ ਆਭਾ ਹੈ। ਬੁੱਲ੍ਹੇ ਨੇ ਸ਼ਬਦਾਂ ਨੂੰ ਮਾਂਜਿਆ, ਤਰਾਸ਼ਿਆ, ਸੁਆਰਿਆ ਤੇ ਲਿਸ਼ਕਾਰਿਆ ਹੈ ਉਸੇ ਤਰ੍ਹਾਂ ਜਿਵੇਂ ਇਕ ਜੌਹਰੀ ਕੀਮਤੀ ਮੋਤੀਆਂ ਨੂੰ ਸੰਭਾਲਦਾ ਤੇ ਪੱਥਰਾਂ ਵੱਟਿਆਂ ਨੂੰ ਇਕ ਪਾਸੇ ਸੁਟਦਾ ਜਾਂਦਾ ਹੈ। ਬੁੱਲ੍ਹੇ ਨੇ ਬੋਲੀ ਨੂੰ ਅਮੀਰ ਬਣਾਉਣ ਦੀ ਖ਼ਾਤਰ ਇਸ ਦੇ ਖ਼ਜ਼ਾਨੇ ਵਿਚ ਅਰਬ ਈਰਾਨ ਦੀਆਂ ਮੋਹਰਾਂ ਪਾਈਆਂ ਹਨ ਤੇ ਦੇਸੀ ਬੋਲੀਆਂ ਪੰਜਾਬੀ ਤੇ ਹਿੰਦਵੀ ਦੇ ਨਗੀਨੇ ਜੜ੍ਹੇ ਹਨ। ਏਸੇ ਲਈ 'ਕਾਨੂੰਨੇ ਇਸ਼ਕ' ਦੇ ਕਰਤਾ ਨੇ ਬੜੀ ਸ਼ਰਧਾ ਪ੍ਰਗਟ ਕਰਦਿਆਂ ਆਖਿਆ ਹੈ ਕਿ ਹਜ਼ਰਤ ਬੁੱਲ੍ਹੇ ਸ਼ਾਹ ਨੇ ਪੰਜਾਬ ਦੀ ਪਿਆਰੀ ਬੋਲੀ ਵਿਚ ਸੂਫ਼ੀ ਤੇ ਵਹਦਤ ਦੇ ਨਗ਼ਮੇ ਗਾਏ ਹਨ। ਕਲਾਮ ਨੂੰ ਇਸ ਲੇਖਕ ਨੇ ਬੜੇ ਬਲਵਾਨ ਤੇ ਪ੍ਰਭਾਵਸ਼ਾਲੀ ਹੀ ਨਹੀਂ ਮੰਨਿਆ ਬਲਕਿ ਇਸ ਨੂੰ ਰੂਹ ਦੀ ਖ਼ੁਰਾਕ ਮੰਨਦਿਆਂ, ਹਜ਼ਰਤ ਬੁੱਲ੍ਹੇ ਸ਼ਾਹ ਨੂੰ ਸ਼ਰਧਾਂਜਲੀ ਭੇਂਟ ਕੀਤੀ ਹੈ ਤੇ ਕਿਹਾ ਹੈ, 'ਹਜ਼ਰਤ ਸ਼ਾਹ ਸਾਹਿਬ ਮਮਦੂਹ ਨੇ ਪੰਜਾਬ ਕੀ ਪਿਆਰੀ ਬੋਲੀ ਮੇਂ ਮਾਅਰਫ਼ਤ ਔਰ ਤੌਹੀਦ ਕੇ ਮੋਤੀਓਂ ਕੋ ਪਰੋ ਦੀਆ ਹੈ। ਔਰ ਆਸ਼ਿਕਾਨਾ ਹਾਲ ਕਾ ਕਲਾਮ ਪੁਰ-ਤਾਸੀਰ ਹੈ। ਤਾਲਿਬਾਨੇ ਹੱਕ ਔਰ ਆਸ਼ਿਕਾਨੇ ਜ਼ਾਤੇ ਮੁਤਲਿਕ ਪਰ ਏਕ ਕੈਫ਼ੀਅਤ ਪੈਦਾ ਕਰਤਾ ਹੈ ਜੋ ਕਿਸੀ ਇਬਾਰਤ ਸੇ ਬਿਆਨ ਨਹੀਂ ਹੋ ਸਕਤੀ। ਸ਼ੌਕ ਔਰ ਇਸ਼ਤਿਆਕੇ ਮਹਿਬੂਬੇ ਹਕੀਕੀ ਕੋ ਬੜ੍ਹਾਤਾ ਹੈ। ਇਸ਼ਕ ਕੀ ਅਗ ਕੋ ਭੜਕਾਤਾ ਹੈ। ਤਨ ਬਦਨ ਮੇਂ ਆਗ ਲਗਾਤਾ ਹੈ। ਪਸ ਵੁਹ ਉਨ ਕੀ ਰੂਹ ਕੀ ਗ਼ਿਜ਼ਾ ਹੈ ਔਰ ਵੁਹ ਉਸ ਕੇ ਅਹਿਲ ਨਹੀਂ।[1]

---

حضرت شاہ صاحب ممدوح نے پنجاب کی پیاری بولی میں معرفت اور توحید کے
موتیوں کو پرو دیا ہے۔ اور عاشقانہ حال کا کلام پُر تاثیر ہے۔
طالبانِ حق اور عاشقانِ ذاتِ مطلق پر ایک کیفیت پیدا کرتا ہے۔ جو کسی
عبارت سے بیان نہیں ہو سکتی۔ شوق اور اشتیاقِ محبوبِ حقیقی کو
بڑھاتا ہے۔ عشق کی آگ کو بھڑکاتا ہے۔ تن من میں آگ لگاتا ہے۔ پس
وہ اُن کی رُوح کی غذا ہے۔ اور وہ اس کے اہل نہیں۔
قانونِ عشق حصہ اوّل (شرح کافیہائے حضرت بلھے شاہ صاحب قصوری
شطاری) اللہ والے کی قومی دوکان لاہور۔

ਬੁੱਲ੍ਹੇ ਨੇ ਚੇਤੰਨ ਹੋ ਕੇ ਆਪਣੇ ਕਲਾਮ ਦੀ ਭਾਸ਼ਾ ਲੋਕ-ਪੱਧਰ ਦੀ ਰੱਖੀ ਹੈ ਤੇ ਇਸ ਨੂੰ ਸ਼ਰ੍ਹਾ ਤੇ ਫਿੱਕਾਅ ਦੀ ਅਰਬੀ ਪ੍ਰਧਾਨ ਰੰਗਣ ਤੋਂ ਬਚਾਉਣ ਦਾ ਸੁਚੱਜਾ ਯਤਨ ਵੀ ਕੀਤਾ ਹੈ। ਪੰਜਾਬੀ ਦਾ ਮੁਹਾਂਦਰਾ ਮੌਲਿਕ ਰੱਖਣ ਵਿਚ ਆਪ ਦਾ ਬੜਾ ਨੁਮਾਇਆਂ ਹਿੱਸਾ ਹੈ ਏਸੇ ਲਈ ਇਕ ਥਾਂ ਪ੍ਰੋ. ਪੂਰਨ ਸਿੰਘ ਨੇ ਬੁੱਲ੍ਹੇ ਦੇ ਕਲਾਮ ਪ੍ਰਤੀ ਸ਼ਰਧਾ ਪ੍ਰਗਟ ਕਰਦਿਆਂ ਕਿਹਾ ਹੈ, 'ਬੁੱਲ੍ਹੇ ਸ਼ਾਹ ਆਪਣੀ ਗੱਜਵੀਂ ਆਵਾਜ਼ ਨਾਲ ਅਨਤ ਚੁਪ ਨੂੰ ਜਗਾ ਦਿੰਦਾ ਹੈ। ਉਸ ਦਾ ਬੋਲਣਾ ਸ਼ੁਰੂ ਹੁੰਦਾ ਹੈ ਕਿ ਨਗਾਰੇ ਵੱਜ ਪੈਂਦੇ ਹਨ, ਬਿਗਲ ਗੂੰਜ ਉਠਦੇ ਹਨ, ਛੈਣੇ ਛਣਕਣ ਲੱਗ ਪੈਂਦੇ ਹਨ, ਮੁੱਲਾਂ ਗਾ ਉਠਦਾ ਹੈ ਤੇ ਨਾਚ ਨਚਦੀ ਕੁੜੀ ਬੇਖ਼ੁਦ ਹੋ ਜਾਂਦੀ ਹੈ। ਹੜ੍ਹਾਂ ਦੇ ਹੜ੍ਹ ਵਗ ਨਿਕਲਦੇ ਹਨ ਤੇ ਸਾਰੇ ਬੁੱਲ੍ਹੇ ਦੇ ਇਨ੍ਹਾਂ ਹੜ੍ਹਾਂ ਵਿਚ ਹੜ੍ਹ ਜਾਂਦੇ ਹਨ। ਸਾਰੇ ਇਕ ਹੋ ਜਾਂਦੇ ਹਨ। ਉਹ ਕਵੀ ਹੈ, ਇਕ ਮੁਰੀਦ ਤੇ ਇਕ ਸੱਚਾ ਤਿਆਗੀ ਫ਼ਕੀਰ।'[1]

ਬੁੱਲ੍ਹਾ ਰਹਿੰਦੀ ਦੁਨੀਆਂ ਤੀਕ ਪੰਜਾਬੀ-ਸੰਸਾਰ ਨੂੰ ਆਪਣੀ ਮਾਖਿਉਂ ਮਿੱਠੀ ਬੋਲੀ ਦਾ ਅੰਮ੍ਰਿਤ ਛਕਾਉਂਦਾ ਰਹੇਗਾ।

## ਅ) ਅਲੰਕਾਰ ਤੇ ਪ੍ਰਤੀਕ

ਕਈ ਵੇਰ ਮਨੁੱਖੀ ਕਲਪਨਾ ਅਜੇਹੀਆਂ ਉਚਾਈਆਂ ਨੂੰ ਛੋਹ ਜਾਂਦੀ ਹੈ ਕਿ ਉਨ੍ਹਾਂ ਦੇ ਬਿਆਨ ਕਰਨ ਲਈ ਹਾਲੀ ਸ਼ਬਦ ਹੀ ਨਹੀਂ ਬਣੇ। ਉਸ ਉਚਾਈ ਨੂੰ ਰੂਪਕਾਂ, ਉਪਮਾਨਾਂ ਆਦਿ ਨਾਲ ਜਾਂ ਪ੍ਰਤੀਕਾਂ ਬਿੰਬਾਂ ਆਦਿ ਦੁਆਰਾ ਮੂਰਤੀਮਾਨ[2] ਕਰਨ ਦਾ ਉਪਰਾਲਾ ਮਾਤਰ ਕੀਤਾ ਜਾਂਦਾ ਹੈ। ਬੁੱਲ੍ਹੇ ਨੇ ਵੀ ਇਕ ਸਾਧਾਰਣ ਤੋਂ ਉਚੇਰੀ ਸਤਹਿ ਦਾ

---

[1]Bullah Shah awakens the eternal silence by his tremendous voice. As he begins, the drums heat, the bugles blow, the cymbals clash, the muezzin joins him and the dancing girl forgets herself. All grow one as Bullah Shah pours out flood upon flood. He is a poet, a disciple and a man of renunciation in one.

-The Spirit of Oriental Poetry, P. 101, by Prof. Puran Singh.

[2]Generally speaking, one could define symbols as form of in direct, metaphorical speech meant to carry or suggest a hidden reality. Therefore, anything phenomenon or trait. Which bears witness to the supernatural of universal analogy in the world, any sign which tradition has invested with a supernatural meaning or powerful emotional resonance any allegory, any myth, fable or legend or poetic image indicative of the poet's mental and affective preoccupations, is used as a symbol, a correspondence or a means of suggestion.

T.S. Eliot : Symbolism, P. 47, 48

ਅਨੁਭਵ ਕੀਤਾ। ਏਸੇ ਅਨੁਭਵ ਨੂੰ ਉਸ ਨੇ ਰੂਪਕਾਂ ਤੇ ਉਪਮਾਨਾਂ ਦੁਆਰਾ ਪ੍ਰਗਟ ਕਰਨ ਦੀ ਚੇਸ਼ਟਾ ਕੀਤੀ ਹੈ। ਹੇਠਾਂ ਅਸੀਂ ਉਸ ਦੇ ਕਲਾਮ ਵਿਚ ਆਏ ਕੁਝ ਅਲੰਕਾਰ ਦਿੰਦੇ ਹਾਂ :

1. ਰੋਵਣ ਅੱਖੀਆਂ ਮੇਰੀਆਂ ਜਿਉਂ ਵਗਣ ਝਲਾਰਾਂ।

—ਗੰਢਾਂ

2. ਅੱਠਵੀਂ ਨੂੰ ਹੱਥ ਡਾਲਿਆ ਮੈਂ ਤਾਂ ਹੋਈ ਦੀਵਾਨੀ।
ਜਿਵੇਂ ਮਿਸਲ ਕਬਾਬ ਹੈ ਮਛਲੀ ਬਿਨ ਪਾਣੀ।

—ਗੰਢਾਂ

3. ਤਨ ਹੋਲਾਂ ਸੂਲਾਂ ਵੈਰੀਆਂ ਰੰਗ ਜਿਉਂ ਫੁੱਲ ਤੋਰੀ

—ਗੰਢਾਂ

4. ਹੰਝੂਆਂ ਦੀ ਗਲ ਹਾਰ ਨੀ ਅਸਾਂ ਦਰਦ ਹਮੇਲਾਂ

—ਗੰਢਾਂ

5. ਰਾਕਸ਼ ਨੇਹੁੰ ਹੱਡਾਂ ਨੂੰ ਖਾਂਦਾ

—ਬਾਰ੍ਹਾਂ ਮਾਹ

6. ਬੁੱਲ੍ਹਾ ਸ਼ੌਹ ਦਾ ਇਸ਼ਕ ਬਘੇਲਾ,
ਰੱਤ ਪੀਂਦਾ, ਗੋਸ਼ਤ ਚਰਦਾ।

—ਕਾਫ਼ੀਆਂ

7. ਜ਼ੁਲਫ ਕੁੰਡਲ ਨੇ ਘੇਰਾ ਪਾਇਆ,
ਬਿਸੀਅਰ ਹੋ ਕੇ ਡੰਗ ਚਲਾਇਆ,
ਵੇਖ ਅਸਾਂ ਵੱਲ ਤਰਸ ਨਾ ਆਇਆ,
ਕਰਕੇ ਖ਼ੂਨੀ ਅੱਖੀਆਂ ਵੇ।

—ਕਾਫ਼ੀਆਂ

8. ਦੋ ਨੈਣਾਂ ਦਾ ਤੀਰ ਚਲਾਇਆ,
ਮੈਂ ਆਜਿਜ਼ ਦੇ ਸੀਨੇ ਲਾਇਆ,
ਘਾਇਲ ਕਰ ਕੇ ਮੁੱਖ ਛੁਪਾਇਆ,
ਚੋਰੀਆਂ ਇਹ ਕਿਨ ਦੱਸੀਆਂ ਵੇ।

—ਕਾਫ਼ੀਆਂ

9. ਬਿਰਹੋਂ ਕਟਾਰੀ ਤੂੰ ਕੱਸ ਕੇ ਮਾਰੀ,
ਤਦ ਮੈਂ ਹੋਈ ਬੇਦਿਲ ਭਾਰੀ,
ਮੁੜ ਨਾ ਲਈ ਤੈਂ ਸਾਰ ਹਮਾਰੀ,
ਪੱਤੀਆਂ ਤੇਰੀਆਂ ਕੱਚੀਆਂ ਵੇ।

ਬੁੱਲ੍ਹੇ ਨੇ ਕਈ ਥਾਈਂ ਸੰਗੀਤ ਉਤਪੰਨ ਕਰਨ ਲਈ ਇਕੋ ਜੇਹੀਆਂ ਧੁਨੀਆਂ ਦੀ ਵਰਤੋਂ ਕੀਤੀ ਹੈ। ਉਦਾਹਰਣਾਂ ਅੱਗੇ ਦਿੰਦੇ ਹਾਂ :

ਕੜ ਕੜ ਕੱਪੜ ਕੜਕ ਡਰਾਏ,
ਮਾਰੂ ਥਲ ਵਿਚ ਬੇੜੇ ਪਾਏ

—ਬਾਰ੍ਹਾਂ ਮਾਹ

ਚੇਤ ਚਮਨ ਵਿਚ ਕੋਇਲਾਂ, ਨਿੱਤ ਕੂ-ਕੂ ਕਰਨ ਪੁਕਾਰ

—ਬਾਰ੍ਹਾਂ ਮਾਹ

ਮੈਂ ਸੁਣ ਸੁਣ ਝੂਰ ਝੂਰ ਮਰ ਰਹੀ

—ਬਾਰ੍ਹਾਂ ਮਾਹ

ਸੁਣ ਸੁਣ ਘੁਣ ਘੁਣ ਝੁਰ ਮਰੋਂ ਜੋ ਤੁਮਰੀ ਯੇਹ ਪਰੀਤ

—ਬਾਰ੍ਹਾਂ ਮਾਹ

ਬੁੱਲ੍ਹੇ ਸ਼ਾਹ ਵਿਚ ਪ੍ਰਤੀਕਾਂ ਤੇ ਬਿੰਬਾਂ ਦੀ ਤਾਂ ਭਰਮਾਰ ਹੈ। ਉਸ ਦੇ ਬਹੁਤੇ ਪ੍ਰਤੀਕ ਤੇ ਬਿੰਬ ਆਪਣੇ ਨਿੱਜੀ ਜੀਵਨ ਤੇ ਘਰੋਗੀ ਵਾਤਾਵਰਨ ਵਿਚੋਂ ਲਏ ਹੋਏ ਹਨ। ਇਨ੍ਹਾਂ ਪ੍ਰਤੀਕਾਂ ਤੇ ਬਿੰਬਾਂ ਨੇ ਬੁੱਲ੍ਹੇ ਦੇ ਪ੍ਰਗਟਾ-ਬਲ ਜਾਂ ਅਭਿਵਿਅੰਜਨਾ-ਸ਼ਕਤੀ ਨੂੰ ਤਾਂ ਸਿੱਧ ਕੀਤਾ ਹੀ ਹੈ, ਇਸ ਤੋਂ ਇਲਾਵਾ ਇਹ ਪ੍ਰਤੀਕ, ਬਿੰਬ ਆਦਿ ਇਹ ਵੀ ਸਿੱਧ ਕਰਦੇ ਹਨ ਕਿ ਇਨ੍ਹਾਂ ਦੇ ਆਸਰੇ ਪੰਜਾਬੀ ਵਿਚ ਸੂਖਮ ਤੋਂ ਸੂਖਮ ਅਨੁਭਵ ਨੂੰ ਦੱਸਣ ਤੇ ਅਭਿਵਿਅਕਤ ਕਰਨ ਦੀ ਕਿੰਨੀ ਚੋਖੀ ਸੰਭਾਵਨਾ ਤੇ ਅਥਾਹ ਸ਼ਕਤੀ ਹੈ। 'ਘੜਿਆਲੀ ਦਿਉ ਨਿਕਾਲ ਨੀ' ਵਾਲੀ ਕਾਫ਼ੀ ਵਿਚ ਆਏ ਪ੍ਰਤੀਕ ਕਿਸ ਕਮਾਲ ਨਾਲ ਬੁੱਲ੍ਹੇ ਦੇ ਸੂਖਮ ਅਨੁਭਵ ਨੂੰ ਚਿੱਤਰਦੇ ਹਨ।

ਬੁੱਲ੍ਹਾ ਸ਼ਹੁ ਦੀ ਸੇਜ ਪਿਆਰੀ,
ਨੀ ਮੈਂ ਤਾਰਨਹਾਰੇ ਤਾਰੀ ਨੀ।
ਕਿਵੇਂ ਕਿਵੇਂ ਹੁਣ ਆਈ ਵਾਰੀ,
ਹੁਣ ਵਿੱਛੜਣ ਹੋਇਆ ਮੁਹਾਲ ਨੀ।
ਘੜਿਆਲੀ ਦਿਉ ਨਿਕਾਲ ਨੀ।

ਸਾਹੁਰੇ, ਸਾਹਾ, ਦਾਜ, ਤੰਦ, ਜੰਜ, ਸਹੇਲੀਆਂ, ਪੂਣੀਆਂ, ਗੋਹੜੇ, ਅੱਟੀ, ਤਾਣਾ, ਚਰਖਾ, ਮੁਕਲਾਵਾ ਆਦਿ ਹੋਰ ਪ੍ਰਤੀਕ ਬਿੰਬ ਆਦਿ ਇਸ ਤਰ੍ਹਾਂ ਆਏ ਹਨ :

ਸਾਹੁਰੇ :

ਬਾਬਲ ਆਖਿਆ ਆਣ ਕੇ ਤੈਂ ਸਾਹਵਰਿਆਂ ਘਰ ਜਾਣਾ

—ਗੰਢਾਂ

ਸਾਹਾ :

ਸਾਹੇ ਤੇ ਜੰਜ ਆਵਸੀ ਹੁਣ ਚਾਲ੍ਹੀ ਗੰਢ ਘਤਾਊਂ

—ਗੰਢਾਂ

ਦਾਜ :

ਓੜਕ ਜਾਵਣ ਜਾਵਣਾ ਹੁਣ ਮੈਂ ਦਾਜ ਰੰਗਾਵਾਂ

—ਗੰਢਾਂ

ਤੰਦ :

ਝੱਲ ਵਲੱਲੀ ਮੈਂ ਹੋਈ ਤੰਦ ਕੱਤ ਨਾ ਜਾਣਾਂ

—ਗੰਢਾਂ

ਜੰਜ :

ਜੰਜ ਏਵੇਂ ਚਲ ਆਵਸੀ ਜਿਉਂ ਚੜ੍ਹਦਾ ਠਾਣਾ

—ਗੰਢਾਂ

ਪਿਆਰੀਆਂ ਸਹੇਲੀਆਂ :

ਗੁਣ ਵਾਲੀਆਂ ਸਭ ਪਿਆਰੀਆਂ ਮੈਂ ਕੋ ਗੁਣ ਨਾਹੀਂ

—ਗੰਢਾਂ

ਪੂਣੀ, ਗੋਹੜੇ :

ਮੈਂ ਪੂਣੀ ਕੱਤ ਨਾ ਜਾਤੀਆ ਅਜੇ ਰਹਿੰਦੇ ਗੋਹੜੇ

—ਗੰਢਾਂ

ਅੱਟੀ, ਤਾਣਾ :

ੳ) ਅੱਟੀ ਇਕ ਅਟੇਰ ਕੇ ਫਿਰਾਂ ਤਾਣਾ ਤਣਦੀ
ਅ) ਤਾਣਾ ਹੋਇਆ ਪੁਰਾਣਾ, ਹੁਣ ਕੀਕਰ ਲਾਹਵਾਂ

—ਗੰਢਾਂ

ਚਰਖਾ :

ਤੂੰ ਸੁੱਤਿਆਂ ਉਮਰ ਵੰਜਾਈ ਏ,
ਤੂੰ ਚਰਖੇ ਤੰਦ ਨਾ ਪਾਈ ਏ,
ਕੀ ਕਰਸੇਂ, ਦਾਜ ਤਿਆਰ ਨਹੀਂ,
ਉੱਠ ਜਾਗ ਘੁਰਾੜੇ ਮਾਰ ਨਹੀਂ।

—ਕਾਫ਼ੀਆਂ

ਮੁਕਲਾਵਾ :

ਅੱਜ ਕੱਲ ਤੇਰਾ ਮੁਕਲਾਵਾ ਏ,
ਕਿਉਂ ਸੁੱਤੀ ਕਰ ਕਰ ਦਾਅਵਾ ਏ।

—ਕਾਫ਼ੀਆਂ

ਹੀਰ ਰਾਂਝੇ ਦਾ ਪ੍ਰਤੀਕ ਤਾਂ ਉਸ ਨੇ ਕਈ ਥਾਈਂ ਵਰਤਿਆ ਹੈ :

ਹੀਰ ਰਾਂਝੇ ਦੇ ਹੋ ਗਏ ਮੇਲੇ,
ਭੁੱਲੀ ਹੀਰ ਢੂੰਢੇਂਦੀ ਬੇਲੇ,
ਰਾਂਝਾ ਯਾਰ ਬੁੱਕਲ ਵਿਚ ਖੇਲੇ,
ਸੁੱਧ ਨ ਰਹੀਆ ਸੁਰਤ ਸੰਭਾਲ।
ਇਸ਼ਕ ਦੀ ਨਵੀਓਂ ਨਵੀਂ ਬਹਾਰ।

ਕਾਂ ਤੇ ਲਗੜ, ਚਿੜੀਆਂ ਤੇ ਜ਼ੁੱਰੇ (ਬਿਗ੍ਹੀਆਂ, ਬਾਜ਼ ਆਦਿ) ਪੰਜਾਬ ਦੇ ਹਰ ਖੇਤ

ਬੰਨੇ, ਵਸੋਂ ਬਸਤੀ ਵਿਚ ਮਿਲਣ ਵਾਲੇ ਪੰਛੀ ਹਨ ਜਿਨ੍ਹਾਂ ਨੂੰ ਉਲਟੀ ਸਾਧਨਾਂ ਦਾ ਮਾਰਗ ਸਮਝਾਉਣ ਲਈ ਬੁੱਲ੍ਹੇ ਨੇ ਇੰਜ ਵਰਤਿਆ ਹੈ :

ਉਲਟੇ ਹੋਰ ਜ਼ਮਾਨੇ ਆਏ,
ਕਾਂ ਲਗੜ ਨੂੰ ਮਾਰਨ ਲੱਗੇ,
ਚਿੜੀਆਂ ਜੁੱਰੇ ਖਾਏ।

—ਕਾਫ਼ੀਆਂ

ਉਲਟੀ ਸਾਧਨਾ ਦੀ ਇਸ ਵਿਧੀ ਨੂੰ ਸਪਸ਼ਟ ਕਰਨ ਲਈ 'ਉਲਟੀ ਗੰਗਾ' ਯੋਗੀਆਂ ਦਾ ਪ੍ਰਿਆ ਬਿੰਬ ਰਿਹਾ ਹੈ। ਏਸੇ ਨੂੰ ਵਰਤਦਿਆਂ ਬੁੱਲ੍ਹਾ ਆਖਦਾ ਹੈ :

ਉਲਟੀ ਗੰਗ ਬਹਾਇਓ ਰੇ ਸਾਧੋ,
ਤਬ ਹਰ ਦਰਸ਼ਨ ਪਾਏ।

ਅਤੇ :

ਉਲਟੇ ਪਾਉਂ ਪਰ ਕੁੰਭ ਕਰਨ ਜਾਏ,
ਤਬ ਲੰਕਾ ਭੇਦ ਉਪਾਏ।

ਸ਼ਰਾਬ (ਅੰਮ੍ਰਿਤ), ਕਬਾਬ (ਸਰੀਰ) ਆਦਿ ਨੂੰ ਕਿੰਨੀ ਉਸਤਾਦੀ ਨਾਲ ਨਿਭਾਇਆ ਹੈ ਤੇ ਸਰੀਰਕਤਾ ਜਾਂ ਪਦਾਰਥਕਤਾ ਉੱਤੇ ਅਧਿਆਤਮਕਤਾ ਦਾ ਕਾਬੂ ਦੱਸਣ ਲਈ ਕਿੰਨੇ ਬਲਵਾਨ ਵਾਕ ਆਖੇ ਹਨ :

ਬੁੱਲ੍ਹਿਆ ਪੀ ਸ਼ਰਾਬ ਤੇ ਖਾ ਕਬਾਬ,
ਹੇਠ ਬਾਲ ਹੱਡਾਂ ਦੀ ਅੱਗ।
ਬਣ ਜਾ ਚੋਰ ਲੁੱਟ ਘਰ ਰੱਬ ਦਾ,
ਉਸ ਠੱਗਾਂ ਦੇ ਠੱਗ ਨੂੰ ਠੱਗ।

ਕਸੁੰਭਾ ਇਕ ਹੋਰ ਬਿੰਬ ਹੈ ਜੋ ਬੁੱਲ੍ਹੇ ਨੇ ਵਰਤੋਂ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ। ਬੁੱਲ੍ਹੇ ਤੋਂ ਪਹਿਲਾਂ ਸਿੱਖ ਗੁਰੂ ਸਾਹਿਬਾਨ ਨੇ ਇਸ ਪ੍ਰਤੀਕ ਦੀ ਚੋਖੀ ਵਰਤੋਂ ਕੀਤੀ ਹੈ। ਉੱਥੇ ਇਹ ਮਾਇਆ ਜਾਂ ਅਸਥਿਰਤਾ ਦੇ ਮੂਰਤੀਕਰਣ ਲਈ ਵਰਤਿਆ ਗਿਆ ਹੈ। ਬੁੱਲ੍ਹੇ ਨੇ ਵੀ ਇਸ ਨੂੰ ਇਨ੍ਹਾਂ ਅਰਥਾਂ ਵਿਚ ਹੀ ਵਰਤਿਆ ਹੈ :

ਨੀ ਮੈਂ ਕਸੁੰਭੜਾ ਚੁਣ ਚੁਣ ਹਾਰੀ,
ਮੈਂ ਕਸੁੰਭੜਾ ਚੁਗ ਚੁਗ ਹਾਰੀ।
ਏਸ ਕਸੁੰਭੜੇ ਦੇ ਕੰਡੇ ਭਲੇਰੇ,
ਅੜ ਅੜ ਚੁੰਨੜੀ ਪਾੜੀ।
ਏਸ ਕਸੁੰਭੇ ਦਾ ਹਾਕਮ ਕਰੜਾ,
ਜ਼ਾਲਮ ਏ ਪਟਵਾਰੀ।
ਏਸ ਕਸੁੰਭੇ ਦੇ ਚਾਰ ਮਕੱਦਮ,
ਮੁਆਮਲਾ ਮੰਗਦੇ ਭਾਰੀ।
ਹੋਰਨਾਂ ਚੁਗਿਆ ਫੂਹਿਆ ਫੂਹਿਆ,
ਮੈਂ ਭਰ ਲਈ ਪਟਾਰੀ।

ਤਬੀਬ ਜਾਂ ਹਕੀਮ ਵੀ ਪੁਰਾਤਨ ਪੰਜਾਬੀ ਕਾਵਿ ਵਿਚ ਵਰਤਿਆ ਜਾਂਦਾ ਰਿਹਾ ਪ੍ਰਤੀਕ ਹੈ। ਇਸ ਦੇ ਅਰਥ ਗੁਰੂ, ਪੀਰ, ਰਹਿਬਰ ਜਾਂ ਮੁਰਸ਼ਦ ਕਾਮਲ ਹਨ :

ਝਬਦੇ ਆਵੀਂ ਵੇ ਤਬੀਬਾ,
ਨਹੀਂ ਤੇ ਮੈਂ ਮਰ ਗਈਆ।
ਛਪ ਗਿਆ ਸੂਰਜ ਬਾਹਰ ਰਹੀ ਆ ਲਾਲੀ,
ਹੋਵਾਂ ਮੈਂ ਸਦਕੇ ਜੇ ਮੁੜ ਦੇਵੇਂ ਦਿਖਾਲੀ,
ਮੈਂ ਭੁੱਲ ਗਈਆ, ਤੇਰੇ ਨਾਲ ਨਾ ਗਈਆ
ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ।

ਬੁੱਲ੍ਹੇ ਦੁਆਰਾ ਵਰਤੇ ਕੁਝ ਹੋਰ ਪ੍ਰਤੀਕ :

ਮਿਰਗ :

ਅਸਾਂ ਹੁਣ ਚੰਚਲ ਮਿਰਗ ਫਾਹਿਆ।
ਜਿਸ ਨੇ ਮੈਨੂੰ ਬੰਨ੍ਹ ਬਹਾਇਆ।

ਕਾਂ :

ਸੈ ਵਰ੍ਹਿਆਂ ਦੀ ਛੱਲੀ ਲਾਹੀ,
ਕਾਗ ਮਰੇਂਦਾ ਈ ਝੁੱਟੀ।

ਮੁਰਲੀ :

ਮੁਰਲੀ ਬਾਜ ਉੱਠੀ ਅਣਘਾਤਾਂ

ਸੇਜ :

ਸੇਜ ਉੱਤੇ ਸੁਖ ਸੌਣ ਨ ਦੇਵੇ ਜ਼ੋਰੋ ਜ਼ੋਰ ਜਗਾਏ

ਚੌਦਾਂ ਤਬਕ :

ਚੌਦ੍ਹੀਂ ਤਬਕੀਂ ਸੈਰ ਅਸਾਡੀ,
ਕਿਤੇ ਨਾ ਹੋਵਾਂ ਕੈਦ

## ੲ) ਉਕਤੀਆਂ-ਬੁੱਲ੍ਹੇ ਸ਼ਾਹ :

ਉਹ ਵੀ ਆਸ਼ਕ ਨਾ ਕਹੋ ਸਿਰ ਦੇਂਦਾ ਉਜ਼ਰ ਕਰੇ

—o— —ਅਠਵਾਰਾ

ਜਿਸ ਦੇ ਮੱਥੇ ਭਾਗ ਹੈ ਉਹ ਰੰਗ ਘਰ ਜਾਵੇ

—o— —ਗੰਢਾਂ

ਊਹਾ ਘੜੀ ਸੁਲੱਖਣੀ ਜਾਂ ਮੈਂ ਵੱਲ ਆਵੇ

—o— —ਗੰਢਾਂ

ਉਲਟੀ ਪ੍ਰੇਮ ਨਗਰ ਦੀ ਚਾਲ

—o— —ਬਾਰਾਂ ਮਾਹ

ਨਾ ਘਰ ਕੌਂਤ ਨਾ ਦਾਣਾ ਭੱਤਾ

—o— —ਬਾਰਾਂ ਮਾਹ

ਕਾਲੇ ਗਏ ਤੇ ਆਏ ਬੱਗੇ

—o— —ਬਾਰਾਂ ਮਾਹ

ਜੋ ਕੁਝ ਹੋਸੀ ਕਰਸੀ ਅੱਲਾ

—o— —ਬਾਰਾਂ ਮਾਹ

ਅੰਧੇ ਕੋ ਅੰਧਾ ਮਿਲ ਗਿਆ ਰਾਹ ਬਤਾਵੇ ਕੌਣ!

—o— —ਦੋਹੜੇ

ਉੱਠ ਜਾਗ ਘੁਰਾੜੇ ਮਾਰ ਨਹੀਂ,
ਇਹ ਸੌਣ ਤੇਰੇ ਦਰਕਾਰ ਨਹੀਂ।

—o—

ਇਕ ਅਲਫ਼ ਪੜ੍ਹੋ ਛੁਟਕਾਰਾ ਹੈ।

—o—

ਇਕ ਨੁਕਤਾ ਯਾਰ ਪੜ੍ਹਾਇਆ ਹੈ।

—o—

ਇਕ ਨੁਕਤੇ ਵਿਚ ਗੱਲ ਮੁਕਦੀ ਹੈ।

—o—

ਇਸ ਨੇਹੁੰ ਦੀ ਉਲਟੀ ਚਾਲ।

—o—

ਬੁੱਲ੍ਹਾ ਕੀ ਜਾਣਾਂ ਮੈਂ ਕੌਣ!

—o—

ਟੂਣੇ ਕਾਮਣ ਕਰ ਕੇ ਨੀ ਮੈਂ ਪਿਆਰਾ ਯਾਰ ਮਨਾਵਾਂਗਾ

—o—

ਜਿੰਦ ਕੁੜਿੱਕੀ ਦੇ ਮੂੰਹ ਆਈ।

—o—

ਚੁੱਪ ਕਰਕੇ ਕਰੀਂ ਗੁਜ਼ਾਰੇ ਨੂੰ।

—o—

ਢੋਲਾ ਆਦਮੀ ਬਣ ਆਇਆ

—o—

ਰਾਂਝਾ ਰਾਂਝਾ ਕਰਦੀ ਨੀ, ਮੈਂ ਆਪੇ ਰਾਂਝਾ ਹੋਈ।

—o—

ਸਭ ਇਕੋ ਰੰਗ ਕਪਾਹੀ ਦਾ।

—o—

ਇਸ਼ਕ ਦੀ ਨਵੀਓਂ ਨਵੀਂ ਬਹਾਰ।

—o—

ਇਲਮੋਂ ਬੱਸ ਕਰੀਂ ਓ ਯਾਰ।

—o—

ਕਦੀ ਆਪਣੀ ਆਖ ਬੁਲਾਓਗੇ।

—o—

ਕਰ ਕੱਤਣ ਵੱਲ ਧਿਆਨ ਕੁੜੇ।

—o—

ਗਰ ਜੋ ਚਾਹੇ ਸੋ ਕਰਦਾ ਹੈ।

—o—

ਕੀ ਜਾਣਾ ਮੈਂ ਕੋਈ ਵੇ ਅੜਿਆ
ਕੀ ਜਾਣਾ ਮੈਂ ਕੋਈ!

—o—

ਮਾਟੀ ਕੁਦਮ ਕਰੇਂਦੀ ਯਾਰ।

—o—

ਮੂੰਹ ਆਈ ਬਾਤ ਨਾ ਰਹਿੰਦੀ ਏ।

—o—

ਮੈਂ ਪਾਪੜਿਆਂ ਤੋਂ ਨੱਸਨਾ ਹਾਂ।

—o—

ਹੁਣ ਕਿਸ ਥੀਂ ਆਪ ਛੁਪਾਈਦਾ।

—o—

ਹੁਣ ਮੈਂ ਹੋ ਗਈ ਨੀ ਕੁਝ ਹੋਰ।

—o—

—ਕਾਫ਼ੀਆਂ